# ਅਮਰਦੀਪ
# ਪੰਜਾਬੀ ਪਾਠ ਮਾਲਾ

## ਭਾਗ ਦੂਜਾ

ਲੇਖਕ :
ਡਾ: ਗੁਰਦਿਆਲ ਸਿੰਘ 'ਫੁੱਲ'
ਐਮ. ਏ., ਪੀ.-ਐੱਚ. ਡੀ.



ਅਮਰਦੀਪ ਪ੍ਰਕਾਸ਼ਨ
ਪੁਰਾਣੀ ਰੇਲਵੇ ਰੋਡ, ਜਲੰਧਰ—8

## ਸਾਡਾ ਲਿਖਾਰੀ

**ਜਨਮ—** 25.10.1910

**ਜਨਮ—** ਨੰਗਲ ਸ਼ਾਮਾਂ, ਜ਼ਿਲ੍ਹਾ ਜਲੰਧਰ।

**ਵਿਦਿਆ—** ਮੈਟ੍ਰਿਕ (ਮੈਡੀਕਲ), ਐਫ. ਐਸ. ਸੀ. (ਨਾਨ ਮੈਡੀਕਲ), ਬੀ. ਏ. (ਹਿਸਾਬ ਅਤੇ ਫਾਰਸੀ), ਐਮ. ਏ. (ਪੰਜਾਬੀ), ਪੀ.-ਐਚ. ਡੀ. (ਨਾਟਕ), ਪੰਜਾਬ ਦਾ ਸ਼੍ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ।

**ਵਿਜੇਤਾ—** ਛੇ ਪੁਰਸਕਾਰ ਭਾਸ਼ਾ ਵਿਭਾਗ ਦੇ। ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ। ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼। ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ। ਇੱਕ ਪੁਰਸਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ। ਇੱਕ ਪੁਰਸਕਾਰ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ। ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ ਨਵੀਂ ਦਿੱਲੀ। ਇੱਕ ਧਾਰੀਵਾਲ ਪੁਰਸਕਾਰ।

**ਰਚਨਾਵਾਂ—** ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਤਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫ਼ਿਜ਼ਿਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ। ਟੀ.ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ। ਇਮਤਿਹਾਨਾਂ ਵਿੱਚ ਪੜ੍ਹਾਏ ਜਾਂਦੇ ਹਨ। ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ। ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ। ਲੇਖ, ਕਹਾਣੀਆਂ ਅਖ਼ਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ।

ਪ੍ਰਕਾਸ਼ਕ : ਗੁਰਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ
ਜਲੰਧਰ-144 008
ਟੈਲੀਫੋਨ : 58235

ਪਹਿਲੀ ਵਾਰ : 1978
ਨਵਾਂ ਐਡੀਸ਼ਨ : 2000

ਛਾਪਕ : ਸ਼੍ਰੀ ਵੈਂਕਟੇਸ਼ਵਰ ਪ੍ਰਿੰਟਰਜ਼
ਜਲੰਧਰ।

ਲੇਜ਼ਰ ਟਾਈਪ ਸੈਟਿੰਗ :
ਕਪੂਰ ਲੇਜ਼ਰ ਗ੍ਰਾਫਿਕਸ
ਟਾਂਡਾ ਚੌਕ, ਜਲੰਧਰ।
ਫੋਨ : 401832

# ਤਤਕਰਾ

ਪਾਠ ਪਹਿਲਾ

# ਮੇਰਾ ਪੰਜਾਬ



ਪੰਜਾਬ ਮੇਰਾ ਬਹੁਤ ਪਿਆਰਾ।
ਇਹ ਮੇਰੀਆਂ ਅੱਖਾਂ ਦਾ ਤਾਰਾ ।
ਅੰਨ ਦਾ ਇਹ ਭਰਿਆ ਭੰਡਾਰਾ ।
ਹਰ ਥਾਂ ਏਸ ਦਾ ਨਵਾਂ ਨਜ਼ਾਰਾ।
ਏਥੇ ਬੜੀਆਂ ਮੌਜ਼ ਬਹਾਰਾਂ ।
ਇੱਥੇ ਵਗਣ ਦੁੱਧ ਦੀਆਂ ਧਾਰਾਂ।
ਮਿੱਠੇ ਮਿੱਠੇ ਫਲ਼ ਹਜ਼ਾਰਾਂ।
ਸੋਹਣੇ ਸੋਹਣੇ ਫੁੱਲ ਹਜ਼ਾਰਾਂ।
ਤੱਕ ਤੱਕ ਆਵੇ ਨਵਾਂ ਹੁਲਾਰਾ ।
ਪੰਜਾਬ ਮੇਰਾ ਬਹੁਤ ਪਿਆਰਾ ।
ਫਸਲਾਂ ਏਥੇ ਲਹਿਰਾਂ ਲਾਈਆਂ।
ਬਾਗ਼ੀਂ ਕੁੜੀਆਂ ਪੀਘਾਂ ਪਾਈਆਂ।



ਸਾਰੇ ਪਿੰਡੀਂ ਸੜਕਾਂ ਆਈਆਂ।
ਸੜਕਾਂ ਰਾਹੀਂ ਬੱਸਾਂ ਆਈਆਂ।
ਬੱਸਾਂ ਵਿੱਚ ਚੜ੍ਹ ਕੇ ਲਵਾਂ ਨਜ਼ਾਰਾ।
ਪੰਜਾਬ ਮੇਰਾ ਬਹੁਤ ਪਿਆਰਾ।
ਇਹ ਮੇਰੀਆਂ ਅੱਖਾਂ ਦਾ ਤਾਰਾ।
ਹਰ ਥਾਂ ਏਸ ਦਾ ਨਵਾਂ ਨਜ਼ਾਰਾ।
ਪਿੰਡ ਪਿੰਡ ਹੈ ਬਿਜਲੀ ਆਈ।
ਘਰ ਘਰ ਉਸ ਨੇ ਲੋ ਪੁਚਾਈ।
ਖੇਤੀ ਹੋ ਗਈ ਦੂਣ ਸਵਾਈ।
ਸਾਰੇ ਪਾਸਿਉਂ ਮਿਲੇ ਵਧਾਈ।
ਸੁਣ ਸੁਣ ਆਏ ਨਵਾਂ ਹੁਲਾਰਾ।
ਪੰਜਾਬ ਮੇਰਾ ਬਹੁਤ ਪਿਆਰਾ।
ਇਹ ਮੇਰੀਆਂ ਅੱਖਾਂ ਦਾ ਤਾਰਾ।





## ਅਭਿਆਸ



1. **ਲਿਖੋ**—ਬਹਾਰਾਂ, ਪੀਂਘਾਂ, ਸੜਕਾਂ, ਨਜ਼ਾਰਾ।
2. **ਖਾਲੀ ਥਾਂ ਭਰੋ**—
   (ੳ) ਏਥੇ ਬੜੀਆਂ .............।
   (ਅ) ਸਾਰੇ ਪਿੰਡੀਂ ............... ।
   (ੲ) ਬਾਗ਼ੀਂ ਕੁੜੀਆਂ ...............।
   (ਸ) .............. ਫੁੱਲ ਹਜ਼ਾਰਾਂ।
3. **ਦੱਸੋ**—
   (1) ਬਾਗਾਂ ਵਿੱਚ ਕੁੜੀਆਂ ਕੀ ਕਰਦੀਆਂ ਹਨ?
   (2) ਘਰ-ਘਰ ਕੀ ਆਇਆ ਹੈ?
4. (1) ਸਾਰੀ ਕਵਿਤਾ ਜ਼ਬਾਨੀ ਯਾਦ ਕਰੋ।
   (2) ਭਾਰਤ ਵਿੱਚ ਪੰਜਾਬ ਦਾ ਨਕਸ਼ਾ ਤੱਕੋ ਤੇ ਕਾਪੀ ਵਿੱਚ ਪੰਜਾਬ ਦਾ ਨਕਸ਼ਾ ਵਾਹੋ।



## ਪਾਠ ਦੂਜਾ

# ਮਿਹਨਤ ਦਾ ਫਲ

ਇੱਕ ਪਿੰਡ ਵਿੱਚ ਇੱਕ ਆਦਮੀ ਰਹਿੰਦਾ ਸੀ। ਉਸ ਦੇ ਦੋ ਪੁੱਤਰ ਸਨ। ਉਹ ਸਾਰੇ ਸੁੱਖੀ ਜੀਵਨ ਬਤੀਤ ਕਰ ਰਹੇ ਸਨ। ਅਚਾਨਕ ਇੱਕ ਦਿਨ ਉਹ ਆਦਮੀ ਬਿਮਾਰ ਪਿਆ ਅਤੇ ਮਰ ਗਿਆ।

ਪਿਤਾ ਦੀ ਮੌਤ ਦੇ ਪਿਛੋਂ ਭਰਾਵਾਂ ਨੇ ਸੋਚਿਆ ਕਿ ਸਾਡੇ ਪਿਤਾ ਜੀ ਬਹੁਤ ਅਮੀਰ ਸਨ। ਉਹ ਸਾਡੇ ਲਈ ਕਾਫ਼ੀ ਧਨ ਦੌਲਤ ਛੱਡ ਗਏ ਹੋਣਗੇ। ਹੁਣ ਸਾਨੂੰ ਕੋਈ ਕੰਮ-ਧੰਦਾ ਕਰਨ ਦੀ ਲੋੜ ਨਹੀਂ। ਪਰੰਤੂ ਕੁੱਝ ਦਿਨਾਂ ਮਗਰੋਂ ਉਹਨਾਂ ਨੂੰ ਪਤਾ ਲਗਾ ਕਿ ਉਹਨਾਂ ਦੇ ਪਿਤਾ ਨੇ ਬਹੁਤ ਕਰਜ਼ ਲੈ ਰਖਿਆ ਸੀ। ਉਸ ਕਰਜ਼ ਨੂੰ ਉਤਾਰਦਿਆਂ ਦੋਨਾਂ ਭਰਾਵਾਂ ਦਾ ਸਭ ਕੁੱਝ ਵਿਕ ਗਿਆ।

ਦੋਵੇਂ ਭਰਾ ਕੋਈ ਕੰਮ-ਧੰਦਾ ਨਹੀਂ ਜਾਣਦੇ ਸਨ। ਫੇਰ ਵੀ ਉਹ ਦੂਸਰੇ ਪਿੰਡ ਕੰਮ ਦੀ ਤਲਾਸ਼ ਵਿੱਚ ਗਏ। ਉਹਨਾਂ ਵੇਖਿਆ ਕਿ ਪਿੰਡ ਦਾ ਘੁਮਿਆਰ ਘੜੇ ਬਣਾ ਰਿਹਾ ਹੈ।



ਉਹਨਾਂ ਘੁਮਿਆਰ ਨੂੰ ਕਿਹਾ, "ਭਰਾਵਾ ਅਸੀਂ ਕੰਮ ਲਭ ਰਹੇ ਹਾਂ। ਸਾਨੂੰ ਵੀ ਕੋਈ ਕੰਮ ਦੇ ਦਿਓ।"

ਘੁਮਿਆਰ ਨੇ ਕਿਹਾ, "ਕੰਮ ਤਾਂ ਬਹੁਤ ਹੈ, ਕੀ ਤੁਹਾਨੂੰ ਮਿੱਟੀ ਗੁੰਦਨਾ ਜਾਂ ਚੱਕ ਚਲਾਉਣਾ ਆਉਂਦਾ ਹੈ?"

ਵੱਡੇ ਭਰਾ ਨੇ ਕਿਹਾ, "ਨਹੀਂ, ਸਾਨੂੰ ਇਹ ਕੰਮ ਕਰਨਾ ਨਹੀਂ ਆਉਂਦਾ। ਜੇਕਰ ਤੁਸੀਂ ਸਿਖਾ ਦਿਉਗੇ ਤਾਂ ਅਸੀਂ ਕਰ ਲਵਾਂਗੇ।"

ਘੁਮਿਆਰ ਨੇ ਕਿਹਾ, "ਮੇਰੇ ਕੋਲ ਤੁਹਾਨੂੰ ਸਿਖਾਉਣ ਦਾ ਸਮਾਂ ਨਹੀਂ ਹੈ। ਕੋਈ ਹੋਰ ਕੰਮ ਲਭੋ।"

ਦੋਵੇਂ ਭਰਾ ਨਿਰਾਸ਼ ਹੋਕੇ ਅੱਗੇ ਵਧੇ। ਉਹਨਾਂ ਦੇਖਿਆ ਲੁਹਾਰ ਭੱਠੀ ਵਿੱਚ ਲੋਹਾ ਗਰਮ ਕਰ ਰਿਹਾ ਹੈ।

ਛੋਟੇ ਭਰਾ ਨੇ ਲੁਹਾਰ ਨੂੰ ਕਿਹਾ, "ਲੁਹਾਰ ਭਰਾ, ਸਾਨੂੰ ਵੀ ਕੋਈ ਕੰਮ ਦੇਵੋ।"

ਲੁਹਾਰ ਨੇ ਭੱਠੀ ਵਿੱਚ ਲੋਹਾ ਗਰਮ ਕਰਦਿਆਂ ਕਿਹਾ, "ਤੁਹਾਨੂੰ ਲੋਹਾ ਕੁਟਨਾ ਆਉਂਦਾ ਹੈ।"

"ਨਹੀਂ, ਇਹ ਕੰਮ ਸਾਨੂੰ ਨਹੀਂ ਆਉਂਦਾ," ਛੋਟੇ ਭਰਾ ਨੇ ਕਿਹਾ।

"ਤਾਂ ਜਾਓ, ਆਪਣੇ ਰਾਹ ਚਲੇ ਜਾਓ," ਲੁਹਾਰ ਨੇ ਹੱਥ ਹਿਲਾਉਂਦਿਆਂ ਕਿਹਾ।

ਦੋਵੇਂ ਭਰਾ ਬਹੁਤ ਨਿਰਾਸ਼ ਹੋ ਗਏ। ਹੁਣ ਉਹ ਥੱਕ ਵੀ ਗਏ ਸਨ। ਉਹ ਇੱਕ ਛਾਂ-ਦਾਰ ਦਰਖ਼ਤ ਹੇਠਾਂ ਲੇਟ ਗਏ ਅਤੇ ਸੋਚਣ ਲਗੇ।

ਦੋਵੇਂ ਭਰਾ ਇਨਾਂ ਥੱਕ ਚੁੱਕੇ ਸਨ ਕਿ ਕੁੱਝ ਪਲਾਂ ਵਿੱਚ ਸੌਂ ਗਏ। ਇੱਕ ਬਜ਼ੁਰਗ ਆਦਮੀ ਉਸੇ ਰਾਹ ਕਿਸੇ ਕੰਮ ਜਾ ਰਿਹਾ ਸੀ। ਉਹ ਵੀ ਚਲਦਿਆਂ ਚਲਦਿਆਂ ਥੱਕ ਚੁੱਕਾ ਸੀ। ਦਰਖ਼ਤ ਦੀ ਠੰਡੀ ਛਾਂ ਹੇਠਾਂ ਦੋ ਜਵਾਨਾਂ ਨੂੰ ਲੇਟਿਆਂ ਦੇਖ ਕੇ ਉਸ ਦੇ ਮਨ ਵਿੱਚ ਵੀ ਆਰਾਮ ਕਰਨ ਦੀ ਇੱਛਾ ਜਾਗੀ। ਉਹ ਵੀ ਦਰਖ਼ਤ ਹੇਠਾਂ ਲੇਟ ਗਿਆ। ਬਜ਼ੁਰਗ ਦੀ ਜਦੋਂ ਨੀਂਦ ਖੁਲ੍ਹੀ ਤਾਂ ਉਸ ਨੇ ਦੋਨਾਂ ਭਰਾਵਾਂ ਨੂੰ ਬਹੁਤ ਉਦਾਸ ਦੇਖਿਆ।

ਬਜ਼ੁਰਗ ਨੇ ਧਿਆਨ ਨਾਲ ਉਹਨਾਂ ਵੱਲ ਦੇਖਿਆ ਅਤੇ ਪੁਛਿਆ, "ਪੁੱਤਰੋ, ਕੀ ਗੱਲ ਹੈ? ਤੁਸੀਂ ਦੋਵੇਂ ਉਦਾਸ ਕਿਉਂ ਹੋ?"

ਉਹਨਾਂ ਨੇ ਬਜ਼ੁਰਗ ਨੂੰ ਆਪਣੀ ਸਾਰੀ ਕਹਾਣੀ ਸੁਣਾ ਦਿੱਤੀ।

ਬਜ਼ੁਰਗ ਨੇ ਕੁੱਝ ਸੋਚ ਕੇ ਕਿਹਾ, "ਤੁਸੀਂ ਮੇਰੇ ਨਾਲ ਚਲੋ। ਮੇਰੇ

ਬਹੁਤ ਵੱਡੇ-ਵੱਡੇ ਖੇਤ ਹਨ। ਮੈਂ ਤੁਹਾਨੂੰ ਖੇਤੀ ਦਾ ਕੰਮ ਸਿਖਾਵਾਂਗਾ।"

ਆਪਣੇ ਪਿੰਡ ਪਹੁੰਚ ਕੇ ਬਜ਼ੁਰਗ ਉਹਨਾਂ ਦੋਨਾਂ ਭਰਾਵਾਂ ਨੂੰ ਆਪਣੇ ਖੇਤਾਂ ਤੇ ਲੈ ਗਿਆ। ਸਮੇਂ ਦੇ ਨਾਲ ਹੌਲੀ ਹੌਲੀ ਉਸ ਨੇ ਉਹਨਾਂ ਨੂੰ ਖੇਤੀ ਦੇ ਬਾਰੇ ਬਹੁਤ ਕੁੱਝ ਸਿੱਖਾ ਦਿੱਤਾ। ਹੁਣ ਉਹ ਮਿਹਨਤ ਨਾਲ ਖੇਤਾਂ ਵਿੱਚ ਕੰਮ ਕਰਦੇ ਅਤੇ ਹਰ ਕੰਮ ਵਿੱਚ ਬਜ਼ੁਰਗ ਦਾ ਹੱਥ ਵਟਾਉਂਦੇ। ਵਾਹ ਲੱਗਦੀ ਉਹ ਬਜ਼ੁਰਗ ਦੀ ਸੇਵਾ ਵੀ ਮਨ ਲਾਕੇ ਕਰਦੇ।



ਇੱਕ ਦਿਨ ਬਜ਼ੁਰਗ ਨੇ ਸਵੇਰੇ ਕੰਮ ਤੇ ਜਾਣ ਤੋਂ ਪਹਿਲਾਂ ਦੋਨਾਂ ਭਰਵਾਂ ਨੂੰ ਬੁਲਾਇਆ ਅਤੇ ਕਿਹਾ, "ਪੁੱਤਰੋ, ਮੈਂ ਤੁਹਾਡੇ ਮਿਹਨਤੀ ਸੁਭਾਅ ਤੋਂ ਬਹੁਤ ਖੁਸ਼ ਹਾਂ। ਤੁਸਾਂ ਦੋਨਾਂ ਨੇ ਮਨ ਲਾਕੇ ਸਭ ਕੁੱਝ ਸਿਖਿਆ ਹੈ। ਤੁਸਾਂ ਮੇਰੇ ਖੇਤਾਂ ਵਿੱਚ ਇੰਨੀ ਮਿਹਨਤ ਕੀਤੀ ਹੈ ਕਿ ਉਪਜ ਪਹਿਲਾਂ ਨਾਲੋਂ ਦੁਗਣੀ ਹੋ ਗਈ ਹੈ। ਮੈਂ ਤੁਹਾਡੇ ਦੋਨਾਂ ਦੇ ਨਾਂ ਬੈਂਕ ਵਿੱਚ ਕੁੱਝ ਰੁਪਏ ਜਮਾਂ ਕਰਵਾ ਦਿੱਤੇ ਹਨ। ਤੁਸੀਂ ਚਾਹੋ ਤਾਂ ਇਹਨਾਂ ਰੁਪਿਆਂ ਨਾਲ ਆਪਣੇ ਪਿੰਡ ਜਾ ਕੇ ਕੋਈ ਵਿਉਪਾਰ ਜਾਂ ਖੇਤੀ ਕਰ ਸਕਦੇ ਹੋ।

ਦੋਨੋਂ ਭਰਾ ਇਹ ਸੁਣ ਕੇ ਦੰਗ ਰਹਿ ਗਏ। ਫਿਰ ਕੁੱਝ ਸੋਚ ਕੇ ਵੱਡੇ ਭਰਾ ਨੇ ਕਿਹਾ, "ਤੁਸੀਂ ਬੁਰੇ ਵੇਲੇ ਸਾਡੀ ਮੱਦਦ ਕੀਤੀ ਹੈ। ਸਾਨੂੰ ਪੁੱਤਰਾਂ ਵਾਂਗ ਆਪਣੇ ਘਰ ਵਿੱਚ ਰਖਿਆ ਅਤੇ ਏਨੇ ਸਨੇਹ ਨਾਲ ਖੇਤੀ ਕਰਨੀ

ਸਿਖਾਈ ਹੈ। ਅਸਾਂ ਤੁਹਾਨੂੰ ਛੱਡ ਕੇ ਕਿਤੇ ਵੀ ਨਹੀਂ ਜਾਣਾ।"

ਬਜ਼ੁਰਗ ਵੀ ਉਹਨਾਂ ਨਾਲ ਬਹੁਤ ਪਿਆਰ ਕਰਨ ਲੱਗ ਪਿਆ ਸੀ। ਉਸ ਦੀ ਵੀ ਦੋਨਾਂ ਨੂੰ ਦੂਰ ਭੇਜਣ ਦੀ ਇਛਿਆ ਨਹੀਂ ਸੀ। ਉਹਨਾਂ ਦੀਆਂ ਗੱਲਾਂ ਸੁਣ ਕੇ ਬਜ਼ੁਰਗ ਦੀਆਂ ਅੱਖਾਂ ਭਰ ਆਈਆਂ। ਉਸ ਨੇ ਦੋਨਾਂ ਨੂੰ ਗਲੇ ਨਾਲ ਲਗਾ ਲਿਆ ਅਤੇ ਕਿਹਾ, "ਮੈਂ ਤਾਂ ਤੁਹਾਡੇ ਮਨ ਦੀ ਗੱਲ ਜਾਨਣੀ ਚਾਹੁੰਦਾ ਸਾਂ। ਤੁਹਾਨੂੰ ਕਿਤੇ ਵੀ ਜਾਣ ਦੀ ਲੋੜ ਨਹੀਂ ਹੈ। ਤੁਸੀਂ ਮੇਰੇ ਕੋਲ ਹੀ ਰਹੋ। ਇਹ ਖੇਤ ਹੁਣ ਤੁਹਾਡੇ ਹੀ ਹਨ।

ਮਿਹਨਤ ਦਾ ਫਲ਼ ਮਿੱਠਾ ਹੁੰਦਾ ਹੈ।

## ਅਭਿਆਸ

1. **ਲਿਖੋ**—ਮਿਹਨਤ, ਫਲ਼, ਬਿਮਾਰ, ਭਰਾਵਾਂ, ਬਜ਼ੁਰਗ।
2. **ਦੱਸੋ**—
   (ੳ) ਦੋਵੇਂ ਭਰਾ ਪਹਿਲਾਂ ਕਿਵੇਂ ਰਹਿੰਦੇ ਸਨ ?
   (ਅ) ਦੋਵੇਂ ਭਰਾ ਪਿਤਾ ਬਾਰੇ ਕੀ ਸਮਝਦੇ ਸਨ ?
   (ੲ) ਦੋਨਾਂ ਭਰਾਵਾਂ ਦਾ ਕੀ ਵਿਕ ਗਿਆ ?
   (ਸ) ਦੋਨਾਂ ਭਰਾਵਾਂ ਕੋਲ ਕੀ ਨਾ ਰਿਹਾ ?
   (ਹ) ਦੋਨੋਂ ਭਰਾ ਕੀ ਨਹੀਂ ਜਾਣਦੇ ਸਨ ?
3. **ਖਾਲੀ ਥਾਂ ਭਰੋ**—
   (ੳ) ਉਸ ਦੇ ਦੋ ............... ਸਨ।
   (ਅ) ਉਹ ਆਦਮੀ ............ ਪਿਆ ਅਤੇ ............ ਗਿਆ।
   (ੲ) ਕੋਈ ਕੰਮ-ਧੰਦਾ ............... ਦੀ ............... ਨਹੀਂ।
   (ਸ) ਉਹਨਾਂ ਦੇ ਪਿਤਾ ਨੇ ............... ਕਰਜ਼ ਲੈ ............ ਸੀ।
   (ਹ) ਦੂਸਰੇ ਪਿੰਡ ਕੰਮ ਦੀ .............. ਵਿੱਚ ਗਏ।
4. **ਵਾਕ ਪੂਰੇ ਕਰੋ**—
   (ੳ) ਦੋਨਾਂ ਭਰਾਵਾਂ ਦਾ ਸਭ ਕੁੱਝ ...............।
   (ਅ) ਦੋਵੇਂ ਭਰਾ ਕੋਈ ਕੰਮ ...............।
   (ੲ) ਸਾਨੂੰ ਵੀ ਕੋਈ ...............।
   (ਸ) ਦੋਵੇਂ ਭਰਾ ਬਹੁਤ ਨਿਰਾਸ਼ ...............।
   (ਹ) ਉਹ ਵੀ ਦਰਖ਼ਤ ਹੇਠਾਂ ...............।



## ਪਾਠ ਤੀਜਾ

# ਕਿਤਾਬਾਂ ਦੀ ਦੁਕਾਨ

ਇਹ ਕਿਤਾਬਾਂ ਦੀ ਦੁਕਾਨ ਹੈ। ਇਸ ਦੁਕਾਨ ਤੋਂ ਸਭ ਸਕੂਲਾਂ ਦੀਆਂ ਪੁਸਤਕਾਂ ਮਿਲਦੀਆਂ ਹਨ। ਇੱਥੋਂ ਹੀ ਕਾਪੀਆਂ, ਸਿਆਹੀ, ਰਬੜ ਤੇ ਪੈੱਨ ਆਦਿ ਸਾਰੀਆਂ ਚੀਜ਼ਾਂ ਮਿਲ ਜਾਂਦੀਆਂ ਹਨ।

ਇਸ ਦੁਕਾਨ ਦੀਆਂ ਕਾਪੀਆਂ ਦਾ ਕਾਗ਼ਜ਼ ਬਹੁਤ ਸੋਹਣਾ ਹੁੰਦਾ ਹੈ। ਇਸ ਕਾਗ਼ਜ਼ ਉੱਤੇ ਸਿਆਹੀ ਨਹੀਂ ਫੈਲਦੀ। ਕਾਪੀਆਂ ਦੀ ਜਿਲਦ ਬਹੁਤ ਸੋਹਣੀ ਹੁੰਦੀ ਹੈ। ਜਿਲਦਾਂ ਉੱਤੇ ਬਹੁਤ ਸੋਹਣੇ ਫੁੱਲਾਂ ਦੀਆਂ ਰੰਗਦਾਰ ਤਸਵੀਰਾਂ ਬਣੀਆਂ ਹੋਈਆਂ ਹੁੰਦੀਆਂ ਹਨ। ਇਹ ਦੁਕਾਨ ਸਵੇਰੇ ਨੌ ਵਜੇ ਖੁਲ੍ਹਦੀ ਹੈ। ਰਾਤੀਂ ਅੱਠ ਵਜੇ ਬੰਦ ਹੁੰਦੀ ਹੈ।



ਸਾਡੇ ਸਕੂਲ ਦੇ ਸਾਰੇ ਬੱਚੇ ਇੱਥੋਂ ਹੀ ਕਿਤਾਬਾਂ ਤੇ ਕਾਪੀਆਂ ਖ਼ਰੀਦਦੇ ਹਨ। ਇਹ ਦੁਕਾਨਦਾਰ ਪੁਰਾਣੀਆਂ ਕਿਤਾਬਾਂ ਵੀ ਖਰੀਦ ਲੈਂਦਾ ਹੈ। ਪਾਸ ਹੋਏ ਵਿਦਿਆਰਥੀ ਆਪਣੀਆਂ ਪੁਰਾਣੀਆਂ ਕਿਤਾਬਾਂ ਇੱਥੇ ਵੇਚ ਜਾਂਦੇ ਹਨ। ਇਹ ਦੁਕਾਨਦਾਰ ਪੁਰਾਣੀਆਂ ਕਿਤਾਬਾਂ ਨੂੰ ਜਿਲਦਾਂ ਬੰਨ੍ਹਵਾ ਕੇ ਨਵੀਆਂ ਕਿਤਾਬਾਂ ਤੋਂ ਘੱਟ ਕੀਮਤ ਤੇ ਵੇਚ ਦਿੰਦਾ ਹੈ।

ਇਹ ਦੁਕਾਨਦਾਰ ਬਹੁਤ ਚੰਗਾ ਹੈ। ਆਪਣੇ ਗਾਹਕ ਵਿਦਿਆਰਥੀਆਂ ਨੂੰ ਇਹ ਹਰ ਸਾਲ ਨਵਾਂ ਕੈਲੰਡਰ ਦਿੰਦਾ ਹੈ। ਇਹ ਬੱਚਿਆਂ ਨਾਲ ਬਹੁਤ ਪਿਆਰ ਕਰਦਾ ਹੈ। ਆਪਣੀ ਜਮਾਤ ਵਿੱਚ ਪਹਿਲੇ ਨੰਬਰ ਤੇ ਆਉਣ ਵਾਲੇ ਵਿਦਿਆਰਥੀ ਨੂੰ ਇਹ ਆਪਣੇ ਕੋਲੋਂ ਹਰ ਸਾਲ ਇਨਾਮ ਵੀ ਦਿੰਦਾ ਹੈ।

ਇਸ ਸਾਲ ਹਰਪਾਲ ਪਹਿਲੇ ਨੰਬਰ ਤੇ ਆਇਆ ਸੀ। ਦੁਕਾਨਦਾਰ ਨੇ ਹਰਪਾਲ ਨੂੰ ਬਹੁਤ ਸੋਹਣਾ ਬੱਸਤਾ ਇਨਾਮ ਵਿੱਚ ਦਿੱਤਾ ਸੀ।

ਲਓ, ਹਰਜੀਤ ਤੇ ਹਰਪਾਲ ਕਿਤਾਬਾਂ ਲੈਣ ਆਏ ਹਨ। ਹਰਜੀਤ ਦੂਜੀ ਜਮਾਤ ਵਿੱਚ ਪੜ੍ਹਦਾ ਹੈ। ਉਸ ਨੇ ਪੰਜਾਬੀ ਦੀ ਦੂਜੀ ਪਾਠ ਪੁਸਤਕ ਖ਼ਰੀਦੀ ਹੈ। ਹਰਪਾਲ ਚੌਥੀ ਵਿੱਚ ਪੜ੍ਹਦਾ ਹੈ। ਉਸ ਨੇ ਦੋ ਕਾਪੀਆਂ ਖ਼ਰੀਦੀਆਂ ਹਨ। ਹਰਪਾਲ ਨੇ ਰੱਬੜ ਵੀ ਲਈ ਹੈ। ਹਰਜੀਤ ਅੱਗੇ ਆਪਣੇ ਹਿੱਸੇ ਦਾ ਕੈਲੰਡਰ ਨਹੀਂ ਲੈ ਕੇ ਗਿਆ ਸੀ। ਦੁਕਾਨਦਾਰ ਉਸ ਨੂੰ ਕੈਲੰਡਰ ਦੇ ਰਿਹਾ ਹੈ।

ਇਹ ਦੁਕਾਨਦਾਰ ਹਰ ਚੀਜ਼ ਬਹੁਤ ਸੋਹਣੇ ਸੁੰਦਰ ਲਿਫ਼ਾਫ਼ੇ ਵਿੱਚ ਪਾ ਕੇ ਦਿੰਦਾ ਹੈ। ਲਿਫ਼ਾਫ਼ੇ ਉੱਤੇ ਦੁਕਾਨਦਾਰ ਦਾ ਨਾਂ ਛੱਪਿਆ ਹੋਇਆ ਹੈ।

ਅੱਧੀ ਛੁੱਟੀ ਵੇਲੇ ਤਾਂ ਇੱਥੇ ਬਹੁਤ ਭੀੜ ਲੱਗ ਜਾਂਦੀ ਹੈ। ਲਓ ਅੱਧੀ ਛੁੱਟੀ ਦੀ ਘੰਟੀ ਵੱਜ ਗਈ ਹੈ। ਬੱਚੇ ਇੱਧਰ ਦੌੜੇ ਆ ਰਹੇ ਹਨ।

ਬੱਚਿਆਂ ਨੇ ਆ ਕੇ ਝੁਰਮਟ ਪਾ ਲਿਆ ਹੈ। ਕੋਈ ਕਾਪੀ ਮੰਗ ਰਿਹਾ ਹੈ। ਕੋਈ ਕਿਤਾਬ ਦੇਣ ਲਈ ਕਹਿ ਰਿਹਾ ਹੈ। ਕੋਈ ਸਿਆਹੀ ਦੀ ਦਵਾਤ

ਖ਼ਰੀਦ ਰਿਹਾ ਹੈ। ਸਭ ਕਾਹਲੀ ਕਾਹਲੀ ਆਪਣੀ ਆਪਣੀ ਚੀਜ਼ ਖ਼ਰੀਦ ਰਹੇ ਹਨ।

## ਅਭਿਆਸ

1. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ—**

| | |
|---|---|
| ਕਾਪੀ | ਕਾਪੀਆਂ |
| ਰੋਟੀ | ........................... |
| ਧੋਤੀ | ........................... |
| ਸੋਟੀ | ........................... |

2. **ਦੱਸੋ—**

(ੳ) ਇਹ ਕਾਹਦੀ ਦੁਕਾਨ ਹੈ ?

(ਅ) ਇਸ ਦੁਕਾਨ ਤੋਂ ਕੀ ਮਿਲਦਾ ਹੈ ?

(ਅ) ਹਰ ਸਾਲ ਦੁਕਾਨਦਾਰ ਬੱਚਿਆਂ ਨੂੰ ਕੀ ਦਿੰਦਾ ਹੈ ?

(ਸ) ਜਿਹੜਾ ਵਿਦਿਆਰਥੀ ਪਹਿਲੇ ਨੰਬਰ ਤੇ ਆਵੇ, ਉਸ ਨੂੰ ਦੁਕਾਨਦਾਰ ਕੀ ਦਿੰਦਾ ਹੈ ?

(ਹ) ਦੁਕਾਨਦਾਰ ਕਿਤਾਬਾਂ ਕਾਹਦੇ ਵਿੱਚ ਪਾ ਕੇ ਦਿੰਦਾ ਹੈ ?

(ਕ) ਦੁਕਾਨਦਾਰ ਦਾ ਨਾਂ ਕੀ ਹੋ ਸਕਦਾ ਹੈ ?

(ਖ) ਕਿਤਾਬਾਂ, ਕਾਪੀਆਂ ਲੈਣ ਗਏ ਤੁਸੀਂ ਕਿਵੇਂ ਖੜ੍ਹੇ ਹੋਵੋਗੇ ?

3. **ਖਾਲੀ ਥਾਂ ਭਰੋ —**

(ੳ) ਇਸ ਕਾਗ਼ਜ਼ ਉੱਤੇ ............... ਨਹੀਂ ਫੈਲਦੀ।

(ਅ) ਹਰਪਾਲ ਨੇ ............... ਵੀ ਲਈ ਹੈ।

(ੲ) ਲਿਫ਼ਾਫ਼ੇ ਉੱਤੇ ਦੁਕਾਨਦਾਰ ਦਾ ............... ਛਪਿਆ ਹੋਇਆ ਹੈ।

(ਸ) ਇਹ ਬੱਚਿਆਂ ਨਾਲ ............... ਪਿਆਰ ਕਰਦਾ ਹੈ।

**ਵਾਕ ਪੂਰੇ ਕਰੋ—**

(1) ਕਾਪੀਆਂ ਦੀ ਜਿਲਦ ...............।

(2) ਹਰਜੀਤ ਦੂਜੀ ਜਮਾਤ ...............।

(3) ਦੁਕਾਨਦਾਰ ਉਸ ਨੂੰ ਕੈਲੰਡਰ ...............।

**ਲਿਖੋ—**

ਆਪਣੇ ਸਕੂਲ ਦੀ ਕਿਤਾਬਾਂ ਦੀ ਦੁਕਾਨ ਬਾਬਤ ਪੰਜ ਵਾਕ ਲਿਖੋ।



ਪਾਠ ਚੌਥਾ

# ਇਸ਼ਾਰਿਆਂ ਦੀ ਬੋਲੀ

ਇੱਕ ਰਾਜਾ ਆਪਣੇ ਤੱਖ਼ਤ ਉੱਤੇ ਬੈਠਾ ਸੀ। ਉਸ ਦੇ ਕੋਲ ਉਸ ਦੇ ਦਰਬਾਰੀ ਖੜ੍ਹੇ ਸਨ।

ਇੱਕ ਹੋਰ ਰਾਜੇ ਦਾ ਏਲਚੀ ਆਇਆ। ਉਸ ਨੇ ਰਾਜੇ ਨੂੰ ਚਿੱਠੀ ਕੋਈ ਨਾ ਦਿੱਤੀ। ਚਾਕ ਨਾਲ ਰਾਜੇ ਦੇ ਤੱਖ਼ਤ ਦੁਆਲੇ ਧਰਤੀ ਉੱਤੇ



ਚੱਕਰ ਵਾਹ ਦਿੱਤਾ। ਚੱਕਰ ਵਾਹ ਕੇ ਉਹ ਇੱਕ ਪਾਸੇ ਖੜ੍ਹਾ ਹੋ ਕੇ ਜੁਆਬ ਉਡੀਕਣ ਲੱਗਾ। ਖੜ੍ਹੇ ਦਰਬਾਰੀ ਹੈਰਾਨ ਹੋ ਕੇ ਲਕੀਰ ਵੱਲ ਵੇਖਣ ਲੱਗ ਪਏ। ਰਾਜੇ ਨੂੰ ਵੀ ਇਸ ਦੀ ਕੋਈ ਸਮਝ ਨਾ ਆਈ। ਰਾਜੇ ਨੇ ਆਪਣੇ ਦਰਬਾਰੀਆਂ ਨੂੰ ਪੁੱਛਿਆ। ਉਹ ਵੀ ਇਸ ਚੱਕਰ ਬਾਰੇ ਕੁੱਝ ਨਾ ਦੱਸ ਸਕੇ।

ਰਾਜੇ ਨੇ ਆਪਣੇ ਸ਼ਹਿਰ ਵਿੱਚੋਂ ਇਕ ਸਿਆਣਾ ਆਦਮੀ ਬੁਲਾਇਆ। ਆਦਮੀ ਆਇਆ। ਉਸ ਨੇ ਤੱਖ਼ਤ ਦੇ ਦੁਆਲੇ ਵਾਹੀ ਹੋਈ ਲਕੀਰ ਵੇਖੀ। ਉਹ ਬਾਹਰ ਚਲਾ ਗਿਆ। ਬਾਹਰੋਂ ਇੱਕ ਟੋਕਰੀ ਲੈ ਕੇ ਆਇਆ।

ਏਲਚੀ ਇੱਕ ਪਾਸੇ ਖੜ੍ਹਾ ਸਭ ਕੁਝ ਵੇਖੀ ਜਾ ਰਿਹਾ ਸੀ। ਆਪਣੇ ਪ੍ਰਸ਼ਨ ਦਾ ਜੁਆਬ ਉਡੀਕ ਰਿਹਾ ਸੀ।

ਸਿਆਣੇ ਆਦਮੀ ਨੇ ਆਪਣੀ ਜੇਬ ਵਿੱਚੋਂ ਦੋ ਗੀਟੇ ਕੱਢ ਕੇ ਚੱਕਰ ਵਿੱਚ ਸੁੱਟ ਦਿੱਤੇ। ਬਾਹਰੋਂ ਆਏ ਏਲਚੀ ਨੇ ਆਪਣੀ ਜੇਬ ਵਿੱਚੋਂ ਮੁੱਠ ਬਾਜਰੇ ਦੇ ਦਾਣਿਆਂ ਦੀ ਭਰੀ ਤੇ ਦਾਣੇ ਚੱਕਰ ਵਿੱਚ ਸੁੱਟ ਦਿੱਤੇ।



ਸਿਆਣੇ ਆਦਮੀ ਨੇ ਬਾਹਰੋਂ ਲਿਆਂਦੀ ਟੋਕਰੀ ਵਿੱਚੋਂ ਇੱਕ ਕੁੱਕੜ ਕੱਢਿਆ ਤੇ ਛੱਡ ਦਿੱਤਾ। ਕੁੱਕੜ ਨੇ ਬਾਜਰੇ ਦੇ ਸਾਰੇ ਦਾਣੇ ਝੱਟਪੱਟ ਚੁਗ ਲਏ।

ਇਹ ਵੇਖ ਕੇ ਏਲਚੀ ਚੁੱਪ ਕਰਕੇ ਚਲਾ ਗਿਆ।

ਏਲਚੀ ਦੇ ਚਲੇ ਜਾਣ ਮਗਰੋਂ ਰਾਜੇ ਨੇ ਸਿਆਣੇ ਆਦਮੀ ਨੂੰ ਇਸ ਸਾਰੀ ਖੇਡ ਦਾ ਅਰਥ ਸਮਝਾਉਣ ਲਈ ਕਿਹਾ।

ਸਿਆਣੇ ਆਦਮੀ ਨੇ ਉੱਤਰ ਦਿੱਤਾ, "ਸਰਕਾਰ ! ਏਲਚੀ ਨੇ ਆਪ ਜੀ ਦੇ ਤੱਖ਼ਤ ਦੁਆਲੇ ਚਾਕ ਨਾਲ ਚੱਕਰ ਵਾਹ ਕੇ ਇਹ ਕਿਹਾ ਸੀ ਕਿ ਉਸ ਦਾ ਰਾਜਾ ਤੁਹਾਡੇ ਉੱਤੇ ਹਮਲਾ ਕਰਕੇ ਤੁਹਾਨੂੰ ਘੇਰਨਾ ਚਾਹੁੰਦਾ ਹੈ। ਤੁਸੀਂ ਲੜਾਈ ਲਈ ਤਿਆਰ ਹੋ ਕਿ ਨਹੀਂ। ਮੈਂ ਦੋ ਗੀਟੇ ਸੁੱਟ ਦਿੱਤੇ, ਭਾਵ, ਮੈਂ ਕਿਹਾ ਕਿ ਤੁਸੀਂ ਸਾਡੇ ਰਾਜੇ ਦਾ ਮੁਕਾਬਲਾ ਨਹੀਂ ਕਰ ਸਕਦੇ। ਤੁਸੀਂ ਅਜੇ ਬੱਚੇ ਹੋ। ਇਨ੍ਹਾਂ ਗੀਟਿਆਂ ਨਾਲ ਖੇਡੋ। ਏਲਚੀ ਨੇ ਦਾਣੇ ਸੁੱਟ ਕੇ ਕਿਹਾ ਕਿ ਉਸ ਦੇ ਰਾਜੇ ਕੋਲ ਦਾਣਿਆਂ ਵਾਂਗ ਬਹੁਤ ਫੌਜ ਹੈ। ਮੈਂ

ਕੁੱਕੜ ਛੱਡ ਦਿੱਤਾ। ਮੇਰੇ ਕੁੱਕੜ ਨੇ ਸਾਰੇ ਦਾਣੇ ਚੁਗ ਲਏ। ਭਾਵ, ਸਾਡੇ ਆਦਮੀ ਉਸ ਦੇ ਫੌਜ਼ੀਆਂ ਨੂੰ ਦਾਣਿਆਂ ਵਾਂਗ ਚੱਬ ਜਾਣਗੇ। ਇਹ ਵੇਖਕੇ ਏਲਚੀ ਚੁੱਪ ਕਰਕੇ ਚਲਾ ਗਿਆ।"

ਰਾਜਾ ਬਹੁਤ ਖ਼ੁਸ਼ ਹੋਇਆ ਤੇ ਸਿਆਣੇ ਆਦਮੀ ਨੂੰ ਬਹੁਤ ਸਾਰਾ ਇਨਾਮ ਦਿੱਤਾ।

## ਅਭਿਆਸ

1. **ਲਿਖੋ** —ਦਰਬਾਰੀ, ਆਦਮੀ, ਫੌਜ਼ੀ, ਏਲਚੀ, ਸਿਆਣਾ।
2. **ਦੱਸੋ** —
   (1) ਏਲਚੀ ਨੇ ਚਿੱਠੀ ਦੇਣ ਦੀ ਥਾਂ ਕੀ ਕੀਤਾ ?
   (2) ਸਿਆਣਾ ਆਦਮੀ ਬਾਹਰੋਂ ਕੀ ਲੈ ਕੇ ਆਇਆ ?
   (3) ਏਲਚੀ ਨੇ ਦਾਣੇ ਕਿਉਂ ਸੁੱਟੇ ?
   (4) ਸਿਆਣੇ ਆਦਮੀ ਨੇ ਕੁੱਕੜ ਕਿਉਂ ਛੱਡਿਆ ?
   (5) ਏਲਚੀ ਕਿਉਂ ਚਲਾ ਗਿਆ ?
3. **ਖਾਲੀ ਥਾਂ ਭਰੋ** —
   (1) ਇੱਕ ਹੋਰ ਰਾਜੇ .............. ਆਇਆ।
   (2) ਮੈਂ ਕੁੱਕੜ ............. . ਦਿੱਤਾ।
   (3) ਇਨ੍ਹਾਂ ਗੀਟਿਆਂ ਨਾਲ .............. ।
   (4) ਕੁੱਕੜ ਨੇ ਬਾਜਰੇ ਦੇ ਸਾਰੇ .............. ਝੱਟਪੱਟ ਚੁਗ ਲਏ।
4. **ਵਾਕ ਪੂਰੇ ਕਰੋ** —
   (1) ਏਲਚੀ ਚੁਪ ਕਰਕੇ ...............।
   (2) ਮੇਰੇ ਕੁੱਕੜ ਨੇ ਸਾਰੇ ਦਾਣੇ ...............।
   (3) ਚੱਕਰ ਵਾਹ ਕੇ ਉਹ ...............।
5. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਸਾਹਮਣੇ ਹੋਰ ਸ਼ਬਦ ਬਣਾਓ** —

| | |
|---|---|
| ਸਿਆਣਾ | ਸਿਆਣੇ |
| ਪਿਆਰਾ | ........................... |
| ਸਾਰਾ | ........................... |
| ਤਾਰਾ | ........................... |
| ਛੁਹਾਰਾ | ........................... |

6. **ਕਰੋ**—ਕੋਈ ਬੁੱਝਣ ਵਾਲੀ ਬਾਤ ਸੁਣਾਓ।



ਪਾਠ ਪੰਜਵਾਂ

# ਮਾਈਕ



ਕੁਝ ਬਾਲਕ ਮਾਈਕ ਕੋਲ ਖੜ੍ਹੇ ਹਨ।

**ਮਾਈਕ**—ਬਾਲਕੋ ! ਤੁਸੀਂ ਮੈਨੂੰ ਜਾਣਦੇ ਹੋ?

**ਬਾਲਕ**—ਨਹੀਂ, ਅਸੀਂ ਨਹੀਂ ਜਾਣਦੇ।

**ਮਾਈਕ**—ਬੜੀ ਅਜੀਬ ਗੱਲ ਹੈ। ਤੁਸੀਂ ਮੈਨੂੰ ਨਹੀਂ ਜਾਣਦੇ ਪਰ ਮੈਂ ਤੁਹਾਨੂੰ ਜਾਣਦਾ ਹਾਂ।

ਦੱਸਾਂ ਮੈਂ ਕੌਣ ਹਾਂ?

**ਇੱਕ ਬਾਲਕ**—ਦੱਸੋ ਜੀ।

**ਮਾਈਕ**—ਤੇਰਾ ਨਾਂ ਕੀ ?

**ਬਾਲਕ**—ਮੇਰਾ ਨਾਂ ਬੰਟੀ ਹੈ।

**ਮਾਈਕ**—ਬੰਟੀ ! ਉੱਚੀ ਸਾਰੀ ਆਵਾਜ਼ ਮਾਰ 'ਮੈਂ ਆਇਆ

**ਬੰਟੀ**—ਮੈਂ ਆਇਆ।

**ਮਾਈਕ**—ਭਲਾ ਕਿੱਡੀ ਕੁ ਦੂਰ ਤਕ ਸੁਣੀ ਗਈ ਹੋਵੇਗੀ! ਤੇਰੀ ਆਵਾਜ਼ ?

**ਬੰਟੀ**—ਵੱਧ ਤੋਂ ਵੱਧ ਪੰਜਾਹ ਮੀਟਰ ਦੂਰ ਤਕ ਸੁਣੀ ਗਈ ਹੋਵੇਗੀ।

**ਮਾਈਕ**—ਹੁਣ ਮੇਰੇ ਮੂੰਹ ਕੋਲ ਆ ਕੇ ਆਵਾਜ਼ ਮਾਰ।

ਬੰਟੀ ਮਾਈਕ ਦੇ ਲਾਗੇ ਮੂੰਹ ਕਰਕੇ ਆਵਾਜ਼ ਮਾਰਦਾ ਹੈ।

**ਬੰਟੀ**—'ਮੈਂ ਆਇਆ ।' ਹੈਂ ! ਇਹ ਤਾਂ ਬਹੁਤ ਉੱਚੀ ਹੋ ਗਈ ਹੈ।

**ਮਾਈਕ**—ਇਹ ਕਿੱਡੀ ਕੁ ਦੂਰ ਤਕ ਸੁਣੀ ਗਈ ਹੋਵੇਗੀ?

**ਬੰਟੀ**—ਇਹ ਤਾਂ ਇੱਕ ਕਿਲੋ ਮੀਟਰ ਤਕ ਸੁਣੀ ਗਈ **ਹੋਣੀ ਏ**।

**ਮਾਈਕ**—ਇਹ ਐਡੀ ਉੱਚੀ ਕਿਵੇਂ ਹੋ ਗਈ?

**ਬੰਟੀ**—ਤੁਸੀਂ ਕੋਈ ਜਾਦੂ ਕੀਤਾ ਹੈ।

**ਮਾਈਕ**—ਬਸ, ਮੈਂ ਇਹੋ ਜਾਦੂ ਕਰਨ ਵਾਲਾ ਯੰਤਰ ਹਾਂ। ਮੈਂ ਬੋਲਣ ਵਾਲੇ ਦੀ ਆਵਾਜ਼ ਨੂੰ ਉੱਚਾ ਕਰ ਦਿੰਦਾ ਹਾਂ। ਮੇਰਾ ਪੂਰਾ ਨਾਂ ਮਾਈਕਰੋਫੋਨ ਹੈ, ਪਰ ਮੈਨੂੰ ਆਮ ਕਰਕੇ ਮਾਈਕ ਕਹਿੰਦੇ ਹਨ। ਮੈਂ ਬਿਜਲੀ ਨਾਲ ਚੱਲ ਸਕਦਾ ਹਾਂ। ਮੈਂ ਬੈਟਰੀ ਨਾਲ ਵੀ ਚੱਲ ਸਕਦਾ ਹਾਂ।

**ਬੰਟੀ**—ਤੁਸੀਂ ਤਾਂ ਬਹੁਤ ਗੁਣਵਾਨ ਹੋ।




**ਮਾਈਕ**—ਤਦੇ ਤਾਂ ਮੇਰੀ ਲੋੜ ਅੱਜ ਕਲ੍ਹ ਬਹੁਤ ਵੱਧ ਗਈ ਹੈ। ਹਰ ਸਮਾਗਮ ਵਿੱਚ ਮੈਂ ਹਾਜ਼ਰ ਹੁੰਦਾ ਹਾਂ। ਤੁਹਾਡੇ ਸਕੂਲ ਦੇ ਸਮਾਗਮ ਉੱਤੇ ਵੀ ਮੈਂ ਗਿਆ ਸਾਂ। ਵਿਆਹਾਂ ਉੱਤੇ ਵੀ ਮੈਂ ਆਮ ਜਾਂਦਾ ਹਾਂ।

**ਬੰਟੀ**—ਤੁਸੀਂ ਬਹੁਤ ਚੰਗਾ ਕੰਮ ਕਰਦੇ ਹੋ। ਤੁਹਾਡੇ ਰਾਹੀਂ ਚੰਗੇ ਚੰਗੇ ਭਾਸ਼ਨ ਦੂਰ ਤਕ ਸੁਣੇ ਜਾ ਸਕਦੇ ਹਨ। ਜੇ ਆਗਿਆ ਦਿਓ ਤਾਂ ਮੈਂ ਵੀ ਗਾ ਕੇ ਵੇਖਾਂ।

**ਮਾਈਕ**—ਜ਼ਰੂਰ ਗਾ ਆ ਕੇ।

**ਸਾਰੇ ਬਾਲਕ**—ਚਲੋ।

**ਮਾਈਕ**—ਆਓ, ਗਾਓ।

**ਸਾਰੇ ਬਾਲਕ**—ਆਓ ਸਾਥੀਓ!

ਆਓ ਬੇਲੀਓ!
ਆਓ ਦੇਸ਼ ਦੀ ਸ਼ਾਨ ਬਣਾਈਏ।
ਅਸੀਂ ਦੇਸ਼ ਦੇ, ਦੇਸ਼ ਹੈ ਸਾਡਾ।
ਆਓ ਦੇਸ਼ ਦੀ ਸੇਵ ਕਮਾਈਏ।
ਦੇਸ਼ ਤੋਂ ਆਪਣੀ ਜਾਨ ਘੁਮਾਈਏ।

**ਮਾਈਕ**—ਕਿਉਂ, ਅਨੰਦ ਆਇਆ।

**ਬੰਟੀ**—ਬਹੁਤ ਅਨੰਦ ਆਇਆ।

**ਸਾਰੇ ਬਾਲਕ**—ਅਗੇ ਤੋਂ ਅਸੀਂ ਤੁਹਾਡੇ ਅੱਗੇ ਹੀ ਗੀਤ ਗਾਇਆ ਕਰਾਂਗੇ।

**ਮਾਈਕ**—ਠੀਕ ਏ।

## ਅਭਿਆਸ

1. **ਲਿਖੋ**—
   (ੳ) ਮਾਈਕ, ਅਜੀਬ, ਸਮਾਗਮ, ਗੁਣਵਾਨ, ਮੀਟਰ।
   (ਅ) ਆਓ ਦੇਸ਼ ਦੀ ਸ਼ਾਨ ਬਣਾਈਏ।
2. **ਦੱਸੋ**—
   (1) ਮਾਈਕ ਨੇ ਬੰਟੀ ਨੂੰ ਸਭ ਤੋਂ ਪਹਿਲਾਂ ਕੀ ਪੁਛਿਆ ?
   (2) ਬੰਟੀ ਦੀ ਆਵਾਜ਼ ਕਿਵੇਂ ਉੱਚੀ ਹੋ ਗਈ ?
   (3) ਮਾਈਕ ਆਵਾਜ਼ ਨੂੰ ਕੀ ਕਰ ਦਿੰਦਾ ਹੈ ?
   (4) ਮਾਈਕ ਸਮਾਗਮਾਂ ਵਿੱਚ ਕਿਉਂ ਵਰਤਿਆ ਜਾਂਦਾ ਹੈ ?
   (5) ਤੁਹਾਡੇ ਵਿੱਚੋਂ ਕੋਈ ਸਟੇਜ ਤੇ ਆ ਕੇ ਮਾਈਕ ਵਿੱਚੋਂ ਬੋਲਿਆ ਸੀ? ਉਹ ਆਪਣਾ ਤਜਰਬਾ ਦੱਸੋ।
3. **ਖ਼ਾਲੀ ਥਾਂ ਭਰੋ** —
   (1) ਇਹ ਐਡੀ ਉੱਚੀ ............ ਹੋ ਗਈ ?
   (2) ਤੁਸੀਂ ............ ਜਾਦੂ ਕੀਤਾ ਹੈ।
   (3) ਆਪਾਂ ਸਾਰੇ ............ ਕੇ ਗਾਈਏ।
4. **ਵਾਕ ਪੂਰੇ ਕਰੋ**—
   (1) ਆਓ ਦੇਸ਼ ਦੀ ਸ਼ਾਨ ............ ।
   (2) ਅਸੀਂ ਦੇਸ਼ ਦੇ ............ ।
   (3) ਬਸ, ਮੈਂ ............ ਜਾਦੂ ਕਰਨ ਵਾਲਾ ............ ਹਾਂ।
5. **ਕਰੋ**—ਗੀਤ ਨੂੰ ਜ਼ਬਾਨੀ ਯਾਦ ਕਰੋ।



ਪਾਠ ਛੇਵਾਂ

# ਚੱਲ ਮੇਰੇ ਸਾਈਕਲ ਚੱਲ

ਬੰਟੀ—ਚੱਲ ਮੇਰੇ ਸਾਈਕਲ ਚੱਲ ।
ਚੱਲ ਚੱਲੀਏ ਸ਼ਹਿਰ ਵੱਲ।
ਚੱਲ ਬਈ ਚੱਲ ।
ਚੱਲ ਸ਼ਹਿਰ ਵੱਲ।
ਸ਼ਹਿਰ ਨੂੰ ਜਾਈਏ।
ਕੇਲੇ ਖਾਈਏ।
ਸੇਬ ਲਿਆਈਏ।
ਪੇੜੇ ਖਾਈਏ ।
ਬਾਗ਼ੀਂ ਜਾ ਕੇ,
ਫੁੱਲ ਲਿਆਈਏ।
ਸੋਹਣੇ ਸੋਹਣੇ,
ਹਾਰ ਬਣਾਈਏ।
ਚੱਲ ਮੇਰੇ ਸਾਈਕਲ ਚੱਲ।
ਚੱਲ ਚੱਲੀਏ ਸ਼ਹਿਰ ਵੱਲ।
ਸਾਈਕਲ—ਸੁਣ ਮੇਰੀ ਗੱਲ,
ਨਹੀਂ ਚੱਲਾਂਗਾ,
ਸ਼ਹਿਰ ਵੱਲ।
ਨਹੀਂ ਚੱਲਾਂਗਾ,
ਮੈਂ ਨਹੀਂ ਚੱਲਾਂਗਾ।



**ਬੰਟੀ—** ਕਿਉਂ?

**ਸਾਈਕਲ—** ਮੈਂ ਨਹੀਂ ਜਾਣਾ।

**ਬੰਟੀ—** ਕਿਉਂ ਨਹੀਂ ਜਾਣਾ ?

**ਸਾਈਕਲ—** ਨਹੀਂ ਜਾਣਾ, ਨਹੀਂ ਜਾਣਾ।
ਮੈਂ ਨਹੀਂ ਜਾਣਾ।

**ਬੰਟੀ—** ਕਿਉਂ ਨਹੀਂ ਜਾਣਾ ?

**ਸਾਈਕਲ—** ਮੈਂ ਹਾਂ ਮੈਲਾ।
ਮੈਂ ਨਹੀਂ ਜਾਣਾ।
ਗੰਦਾ ਬਣ ਕੇ।
ਮੈਂ ਨਹੀਂ ਜਾਣਾ।



**ਬੰਟੀ—** ਫੇਰ ਕਿੱਦਾਂ ਜਾਣਾ ?

**ਸਾਈਕਲ—** ਗੱਲ ਸੁਣ ਬੰਟੀ ਭਾਈ ।
ਗਾਰਾ ਲਾਹ, ਤੇਲ ਦੇਹ ।
ਪਹਿਲਾਂ ਕਰ ਤੂੰ ਮੇਰੀ ਸਫ਼ਾਈ,
ਫੇਰ ਤੂੰ ਆਪਣਾ ਆਪ ਸੁਆਰ।

**ਬੰਟੀ—** ਕੀ ਕਿਹਾ ਹੈ ਮੇਰੇ ਯਾਰ?

**ਸਾਈਕਲ—** ਤੂੰ ਆਪਣਾ ਆਪ ਨਿਖਾਰ।
ਪਹਿਲਾਂ ਤੂੰ ਨਹਾ ਕੇ ਆ
ਕੱਪੜੇ ਸੁਹਣੇ ਪਾ ਕੇ ਆ
ਕੇਸ ਵਾਹ, ਪਟਕਾ ਬੰਨ੍ਹ
ਟਾਈ ਬੂਟ ਪਾ ਕੇ ਆ
ਫੇਰ ਚੱਲਾਂਗੇ ਸ਼ਹਿਰ ਵੱਲ
ਪਹਿਲਾਂ ਮੇਰੀ ਮੰਨ ਇਹ ਗੱਲ।

ਬੰਟੀ—ਅੱਛਾ ਗੁੱਸੇ ਨਾ ਹੋ ਭਾਈ।

ਮੈਂ ਹੁਣੇ ਆਇਆ ।

ਮੈਂ ਨਹਾ ਕੇ ਆਇਆ ।

ਸੋਹਣੇ ਕੱਪੜੇ ਪਾ ਕੇ ਆਇਆ ।

ਪਟਕਾ ਸੋਹਣਾ ਬਨ੍ਹਾ ਕੇ ਆਇਆ।

ਬੂਟ ਆਪਣੇ ਲਿਸ਼ਕਾ ਕੇ ਆਇਆ।

**ਸਾਈਕਲ—ਫੇਰ ਜ਼ਰੂਰ ਚੱਲਾਂਗਾ।**



## ਅਭਿਆਸ

1. **ਲਿਖੋ—**
   **ਸਾਈਕਲ, ਸਫ਼ਾਈ**, ਸ਼ਹਿਰ, ਸੁਆਰ, ਨਿਖਾਰ।
2. **ਖ਼ਾਲੀ ਥਾਂ ਭਰੋ—**
   (1) .................. ਖਾਈਏ।
   (2) ਹਾਰ ...................... ।
   (3) ................. ਬੂਟ ਪਾ ਕੇ ਆ ।
   (4) ਪਹਿਲਾਂ ਤੂੰ ............... ਕੇ ਆ।
3. **ਦੱਸੋ—**
   ਸਾਈਕਲ ਕਿਉਂ ਨਹੀਂ ਜਾਣਾ ਚਾਹੁੰਦਾ ਸੀ ?
4. **ਕਰੋ—**
   ਇੱਕ ਸਾਈਕਲ ਬਣੇ ਤੇ ਇੱਕ ਬੰਟੀ।
   ਦੋਵੇਂ ਆਪਣੇ ਆਪਣੇ ਬੋਲ ਯਾਦ ਕਰਕੇ ਬੋਲਣ।
5. **'ਸਾਈਕਲ' ਸ਼ਬਦ ਦੇ ਅੱਖਰ ਤੇ ਲਗਾਂ ਨੂੰ ਵਰਤ ਕੇ ਹੋਰ ਸ਼ਬਦ ਬਣਾਓ,**
   **ਜਿਵੇਂ**—ਕਾਲ, ਈਸਾ ............



ਪਾਠ ਸੱਤਵਾਂ

# ਸੜਕ ਤੇ ਚੱਲਣਾ

ਅਮਨਦੀਪ ਸਾਈਕਲ ਉੱਤੇ ਆਪਣੇ ਸਕੂਲ ਜਾ ਰਿਹਾ ਹੈ। ਉਸ ਦੇ ਸਾਈਕਲ ਨੂੰ ਘੰਟੀ ਲਗੀ ਹੋਈ ਹੈ। ਸਾਈਕਲ ਦੇ ਅੱਗੇ ਬੱਤੀ ਲਗੀ ਹੋਈ ਹੈ। ਪਿਛਲੇ ਮੱਡਗਾਰਡ ਨਾਲ ਲਾਲ ਸ਼ੀਸ਼ਾ ਲੱਗਾ ਹੋਇਆ ਹੈ।



ਇਹ ਲਾਲ ਸ਼ੀਸ਼ਾ ਰਾਤ ਨੂੰ ਆਪਣੇ ਆਪ ਚਮਕਦਾ ਹੈ। ਇਸ ਲਾਲ ਚਮਕਦੇ ਸ਼ੀਸ਼ੇ ਤੋਂ ਪਿੱਛੇ ਆ ਰਹੇ ਆਦਮੀ ਨੂੰ ਪਤਾ ਲੱਗ ਜਾਂਦਾ ਹੈ ਕਿ ਅੱਗੇ ਸਾਈਕਲ ਜਾ ਰਿਹਾ ਹੈ। ਹੈਂਡਲ ਦੇ ਨਾਲ ਇੱਕ ਮੂੰਹ ਵੇਖਣ ਵਾਲਾ ਗੋਲ ਸ਼ੀਸ਼ਾ ਲੱਗਾ ਹੋਇਆ ਹੈ। ਇਸ ਵਿੱਚ ਪਿੱਛੇ ਆ ਰਹੇ ਆਦਮੀ ਦਾ ਪਰਛਾਵਾਂ ਦਿੱਸ ਪੈਂਦਾ ਹੈ।

ਅਮਨਦੀਪ ਆਵਾਜਾਈ ਦੇ ਸਾਰੇ ਨਿਯਮ ਜਾਣਦਾ ਹੈ। ਅੱਗੇ ਲੰਘਣਾ ਹੋਵੇ ਤਾਂ ਉਸ ਦੇ ਸੱਜੇ ਪਾਸੇ ਦੀ ਲੰਘੀਦਾ ਹੈ। ਸੱਜੇ ਪਾਸੇ ਮੁੜਨ ਲੱਗਿਆਂ ਪਿੱਛੇ ਆ ਰਹੇ ਆਦਮੀ ਨੂੰ ਹੱਥ ਦੇਈਦਾ ਹੈ ਕਿ ਮੈਂ ਮੁੜਨਾ ਹੈ।

ਲਓ! ਚੁੱਰਸਤਾ ਆ ਗਿਆ ਹੈ। ਲਾਲ ਬੱਤੀ ਜਗ ਪਈ ਹੈ। ਉਹ ਰੁੱਕ ਗਿਆ ਹੈ। ਸਿੱਧੇ ਅੱਗੇ ਜਾਣ ਵਾਲੇ ਇਧਰ ਅਤੇ ਇਸ ਪਾਸੇ ਆਉਣ ਵਾਲੇ ਸਾਰੇ ਦੂਜੇ ਪਾਸੇ ਰੁੱਕ ਗਏ ਹਨ। ਸੱਜੇ ਤੋਂ ਖੱਬੇ ਪਾਸੇ ਜਾਣ ਵਾਲੇ ਤੇ ਖੱਬੇ ਤੋਂ ਸੱਜੇ ਜਾਣ ਵਾਲੇ ਜਾ ਰਹੇ ਹਨ। ਲਓ! ਹੁਣ ਇਸ ਪਾਸੇ ਸੰਗਤਰੀ ਬੱਤੀ ਜਗ ਪਈ ਹੈ, ਭਾਵ ਤਿਆਰ ਹੋ ਜਾਓ। ਹੁਣ ਇਸ ਪਾਸੇ ਹਰੀ ਬੱਤੀ ਹੋ ਗਈ ਹੈ ਤੇ ਦੂਜੇ ਪਾਸੇ ਲਾਲ। ਹੁਣ ਸੱਜੇ ਤੋਂ ਖੱਬੇ ਅਤੇ ਖੱਬੇ ਤੋਂ ਸੱਜੇ ਜਾਣ ਵਾਲੇ ਸਭ ਰੁੱਕ ਗਏ ਹਨ। ਇਧਰੋਂ ਅੱਗੇ ਜਾਣ ਵਾਲੇ ਤੇ ਇਧਰ ਆਉਣ ਵਾਲੇ ਤੁਰ ਪਏ ਹਨ। ਅਮਨਦੀਪ ਚੌਂਕ ਲੰਘ ਗਿਆ ਹੈ।

ਅਮਨਦੀਪ ਬੜੇ ਧਿਆਨ ਨਾਲ ਸਾਈਕਲ ਚਲਾ ਰਿਹਾ ਹੈ। ਲਓ ਹੋਰ ਇੱਕ ਨਿੱਕਾ ਜਿਹਾ ਚੌਂਕ ਆ ਗਿਆ ਹੈ। ਇਸ ਚੌਂਕ ਵਿੱਚ ਬੱਤੀਆਂ ਨਹੀਂ ਹਨ। ਇੱਥੇ ਸਿਪਾਹੀ ਖੜਾ ਹੈ। ਸਿਪਾਹੀ ਨੇ ਅਮਨਦੀਪ ਵੱਲ ਹੱਥ ਖੜਾ ਕਰ ਦਿੱਤਾ ਹੈ, ਭਾਵ ਰੁਕਣ ਲਈ ਇਸ਼ਾਰਾ ਕਰ ਦਿੱਤਾ ਹੈ। ਸਿਪਾਹੀ ਨੇ ਆਪਣੀ ਸੱਜੀ ਬਾਂਹ ਸਿਧੀ ਫੈਲਾ ਦਿੱਤੀ ਹੈ ਕਿ ਪਿਛਲੀਆਂ ਸਵਾਰੀਆਂ ਵੀ ਰੁੱਕ ਜਾਣ। ਇਉਂ ਹੱਥ ਦਾ ਇਸ਼ਾਰਾ ਕਰਕੇ ਸੱਜੇ ਤੇ ਖੱਬੇ ਤੋਂ ਆਉਣ ਵਾਲੀਆਂ ਸਵਾਰੀਆਂ ਲੰਘਾ ਰਿਹਾ ਹੈ।

ਹੁਣ ਸਿਪਾਹੀ ਨੇ ਮੂੰਹ ਖੱਬੇ ਪਾਸੇ ਕਰ ਲਿਆ ਹੈ। ਹੱਥ ਨਾਲ ਸਵਾਰੀਆਂ ਨੂੰ ਰੋਕ ਲਿਆ ਹੈ। ਅਮਨਦੀਪ ਨੂੰ ਲੰਘਣ ਦਿੱਤਾ ਹੈ। ਅੱਗਿਉਂ ਤੇ ਪਿੱਛਿਉਂ ਆਉਣ ਜਾਣ ਵਾਲੀਆਂ ਸਭ ਸਵਾਰੀਆਂ ਲੰਘਣ ਲੱਗ ਪਈਆਂ ਹਨ।

ਸ਼ਹਿਰ ਵਿੱਚ ਸਾਈਕਲ ਚੱਲਾਉਣ ਲਗਿਆਂ ਜਾਂ ਚੁੱਰਸਤਾ ਲੰਘਣ ਲੱਗਿਆਂ ਸਿਪਾਹੀ ਦੇ ਹੱਥਾਂ ਦੇ ਇਸ਼ਾਰਿਆਂ ਅਤੇ ਬੱਤੀਆਂ ਦਾ ਖ਼ਿਆਲ ਰੱਖਣਾ ਚਾਹੀਦਾ ਹੈ।

ਅਮਨਦੀਪ ਬਹੁਤ ਸਿਆਣਾ ਹੈ। ਸੜਕ ਵਿੱਚ ਸਾਈਕਲ ਖੜ੍ਹਾ ਕਰਕੇ ਕਿਸੇ ਨਾਲ ਗੱਲਾਂ ਨਹੀਂ ਕਰਦਾ। ਉਹ ਸਾਈਕਲ ਹੱਥ ਛੱਡ ਕੇ ਨਹੀਂ ਚੱਲਾਉਂਦਾ। ਉਹ ਆਪਣੇ ਹੱਥ ਦਾ ਪੂਰਾ ਖ਼ਿਆਲ ਰੱਖਦਾ ਹੈ। ਅੱਗੇ ਭੀੜ ਹੋਵੇ ਤਾਂ ਘੰਟੀ ਵਜਾਉਂਦਾ ਹੈ। ਰਾਤ ਸਮੇਂ ਸਾਈਕਲ ਦੀ ਅਗਲੀ ਬੱਤੀ ਜ਼ਰੂਰ ਜਗਾਉਂਦਾ ਹੈ। ਸਾਈਕਲ ਦੇ ਹੈਂਡਲ ਨਾਲ ਲੱਗੇ ਸ਼ੀਸ਼ੇ ਵਿੱਚੋਂ ਪਿੱਛੋਂ ਆ ਰਹੇ ਆਦਮੀ ਦਾ ਪੂਰਾ ਧਿਆਨ ਰੱਖਦਾ ਹੈ। ਇਹਨਾਂ ਗੱਲਾਂ ਕਰਕੇ ਅਮਨਦੀਪ ਦੇ ਸਾਈਕਲ ਦੀ ਕਦੀ ਕਿਸੇ ਨਾਲ ਟੱਕਰ ਨਹੀਂ ਹੋਈ।

## ਅਭਿਆਸ

1. **ਲਿਖੋ—**
   (ੳ) ਮੱਡਗਾਰਡ, ਬੱਤੀ, ਹੈਂਡਲ, ਚੁਰੱਸਤਾ, ਸੰਗਤਰੀ, ਚੌਂਕ ।
   (ਅ) ਅੱਗਿਉਂ, ਪਿੱਛਿਉਂ, ਨੇੜਿਉਂ, ਖੱਬਿਉਂ, ਸੱਜਿਉਂ ।
2. **ਦੱਸੋ—**
   (ੳ) ਅਮਨਦੀਪ ਦੇ ਸਾਈਕਲ ਦੇ ਪਿਛਲੇ ਮੱਡਗਾਰਡ ਤੇ ਕੀ ਲੱਗਾ ਹੋਇਆ ਹੈ ?
   (ਅ) ਸਾਈਕਲ ਦੇ ਹੈਂਡਲ ਤੇ ਸ਼ੀਸ਼ਾ ਕਿਉਂ ਲਾਇਆ ਹੋਇਆ ਹੈ ?
   (ੲ) ਜਦ ਲਾਲ ਬੱਤੀ ਜਗੇ ਤਾਂ ਉਸ ਦਾ ਕੀ ਭਾਵ ਹੁੰਦਾ ਹੈ ?
   (ਸ) ਜਦ ਸੰਗਤਰੀ ਬੱਤੀ ਜਗੇ ਤਾਂ ਸਵਾਰੀਆਂ ਕੀ ਕਰਦੀਆਂ ਹਨ ?
   (ਹ) ਹਰੀ ਬੱਤੀ ਦਾ ਕੀ ਭਾਵ ਹੁੰਦਾ ਹੈ ?
   (ਕ) ਦੂਜੇ ਚੁੱਰਸਤੇ ਵਿੱਚ ਕੌਣ ਖੜ੍ਹਾ ਸੀ ?
3. **ਖ਼ਾਲੀ ਥਾਂ ਭਰੋ—**
   (ੳ) ਉਹ ਸਾਈਕਲ ਹੱਥ ......... ਕੇ ਨਹੀਂ ਚੱਲਾਉਂਦਾ ।
   (ਅ) ............ ਭੀੜ ਹੋਵੇ ............ ਘੰਟੀ ਵਜਾਉਂਦਾ ਹੈ।
   (ੲ) ਅਮਨਦੀਪ ਆਵਾਜਾਈ ............ ਸਾਰੇ ............ ਜਾਣਦਾ ਹੈ।
4. **ਵਾਕਾਂ ਵਿੱਚ ਵਰਤੋ—**
   ਬੱਤੀ, ਸਾਈਕਲ, ਸੱਜੇ, ਖੱਬੇ।
5. ਬੱਤੀਆਂ ਵਾਲਾ ਚੌਂਕ ਵੇਖੋ।
6. 'ਅਮਨਦੀਪ' ਸ਼ਬਦ ਦੇ ਅੱਖਰ ਤੇ ਲਗਾਂ ਨੂੰ ਏਧਰ ਉਧਰ ਲਾ ਕੇ ਸ਼ਬਦ ਬਣਾਓ ਜਿਵੇਂ : ਨਦੀ।



ਪਾਠ ਅੱਠਵਾਂ

# ਬਾਲ ਮੇਲਾ



ਅੱਜ ਨਹਿਰੂ ਬਾਗ ਵਿੱਚ ਬਾਲਕਾਂ ਦਾ ਮੇਲਾ ਹੈ। ਨਿੱਕੇ ਨਿੱਕੇ ਬੱਚੇ ਬਹੁਤ ਸੋਹਣੇ ਕੱਪੜੇ ਪਾ ਕੇ ਆਏ ਹੋਏ ਹਨ। ਇੱਕ ਨਿੱਕਾ ਜਿਹਾ ਤਲਾਬ ਹੈ। ਤਲਾਬ ਦਾ ਪਾਣੀ ਬਹੁਤ ਸਾਫ ਹੈ। ਇਸ ਦੇ ਉੱਪਰ ਇੱਕ ਪੁੱਲ ਹੈ। ਪੁੱਲ ਉੱਤੋਂ ਦੀ ਬੱਚੇ ਲੰਘ ਰਹੇ ਹਨ। ਤਲਾਬ ਵਿੱਚ ਨਿੱਕੀਆਂ ਨਿੱਕੀਆਂ ਬੇੜੀਆਂ ਹਨ। ਇਹ ਬੇੜੀਆਂ ਸਾਈਕਲ ਵਾਂਗ ਪੈਡਲ ਮਾਰਨ ਨਾਲ ਚੱਲਦੀਆਂ ਹਨ। ਇਹਨਾਂ ਬੇੜੀਆਂ ਨਾਲ ਰੱਬੜ ਦੀਆਂ ਟਿਊਬਾਂ ਬੰਨ੍ਹੀਆਂ ਹੋਈਆਂ ਹਨ, ਜਿਸ ਕਰਕੇ ਇਹ ਡੁੱਬਦੀਆਂ ਨਹੀਂ ਹਨ।

ਵੇਖੋ, ਇੱਕ ਬੱਚਾ ਪੈਡਲ ਮਾਰ ਕੇ ਬੇੜੀ ਚਲਾ ਰਿਹਾ ਹੈ। ਦੂਜਾ ਬੱਚਾ ਕੋਲ ਬੈਠਾ ਹੈ। ਬੇੜੀ ਪੁੱਲ ਦੇ ਹੇਠੋਂ ਦੀ ਲੰਘ ਰਹੀ ਹੈ।

ਇੱਕ ਪਾਸੇ ਦੋ ਭਾਂਤ ਦੇ ਪੰਘੂੜੇ ਹਨ। ਇੱਕ ਪੰਘੂੜਾ ਖੜੇ ਰੁੱਖ ਚੱਲ ਰਿਹਾ ਹੈ। ਦੂਜਾ ਪੰਘੂੜਾ ਧਰਤੀ ਦੇ ਨਾਲ ਚੱਲ ਰਿਹਾ ਹੈ। ਬੱਚੇ ਪੰਘੂੜਿਆਂ ਵਿੱਚ ਬੈਠੇ ਝੂਟੇ ਲੈ ਰਹੇ ਹਨ।

ਇੱਕ ਪਾਸੇ ਢਾਲਵਾਂ ਵੱਲ ਖਾਂਦਾ ਫੱਟਾ ਹੈ। ਬੱਚੇ ਪੌੜੀ ਰਾਂਹੀ ਫੱਟੇ ਦੇ ਉਪਰਲੇ ਸਿਰੇ ਉੱਤੇ ਪੁੱਜ ਜਾਂਦੇ ਹਨ ਅਤੇ ਉੱਥੋਂ ਇਸ ਫੱਟੇ ਰਾਂਹੀ ਤਿਲਕ ਕੇ ਹੇਠਾਂ ਆਉਂਦੇ ਹਨ। ਬੱਚੇ ਇਉਂ ਤਿਲਕ ਕੇ ਬੜਾ ਆਨੰਦ ਲੈਂਦੇ ਹਨ।



ਮੇਲੇ ਵਿੱਚ ਭੁਕਾਨਿਆਂ ਵਾਲਾ ਭੁਕਾਨੇ ਵੇਚ ਰਿਹਾ ਹੈ। ਕਈ ਬੱਚੇ ਭੁਕਾਨੇ ਲੈ ਕੇ ਉਡਾ ਰਹੇ ਹਨ। ਇੱਥੇ ਖਾਣ ਪੀਣ ਵਾਲੀਆਂ ਚੀਜਾਂ ਦੀਆਂ ਦੁਕਾਨਾਂ ਵੀ ਹਨ। ਕੁਲਫੀ ਵੀ ਵਿੱਕ ਰਹੀ ਹੈ। ਆਈਸ ਕਰੀਮ ਵੀ ਵਿੱਕ ਰਹੀ ਹੈ। ਠੰਡੀਆਂ ਬੋਤਲਾਂ ਵਿੱਕ ਰਹੀਆਂ ਹਨ। ਫਲ਼ ਵਿੱਕ ਰਹੇ ਹਨ। ਬੱਚਿਆਂ ਦੇ ਖਿਡੌਣੇ ਵੀ ਬਹੁਤ ਵਿੱਕ ਰਹੇ ਹਨ। ਇੱਕ ਭਾਈ ਸੀਟੀਆਂ ਵੇਚ ਰਿਹਾ ਹੈ। ਬੱਚੇ ਉਸ ਤੋਂ ਸੀਟੀਆਂ ਲੈ ਕੇ ਵਜਾ ਰਹੇ ਹਨ।

ਲਓ ਇੱਕ ਲੰਮੀ ਸੀਟੀ ਵੱਜੀ ਹੈ। ਹੁਣ ਬੱਚਿਆਂ ਦੀ ਦੌੜ ਹੋਣ ਲੱਗੀ ਹੈ। ਸਾਰੇ ਛੋਟੇ ਛੋਟੇ ਬੱਚੇ ਇੱਕ ਥਾਂ ਇੱਕ ਕਤਾਰ ਵਿੱਚ ਖੜੇ ਹੋ ਗਏ ਹਨ।

ਸੀਟੀ ਵਜਾਉਣ ਵਾਲਾ 'ਇੱਕ, ਦੋ, ਤਿੰਨ' ਕਹਿੰਦਾ ਹੈ। ਸਾਰੇ ਬੱਚੇ ਦੌੜਦੇ ਹਨ। ਹਰਜੀਤ ਪਹਿਲੇ ਨੰਬਰ ਤੇ ਆਇਆ ਹੈ। ਸੱਤਪਾਲ ਦੂਜੇ ਨੰਬਰ ਤੇ ਆਇਆ ਹੈ। ਇਹਨਾਂ ਦੋਹਾਂ ਬੱਚਿਆਂ ਨੂੰ ਇਨਾਮ ਮਿਲੇਗਾ।

ਇੱਕ ਪਾਸੇ ਨਿਕੀ ਜੇਹੀ ਰੇਲ ਗੱਡੀ ਹੈ। ਇਹ ਨਿੱਕੀਆਂ ਲਾਈਨਾਂ ਉੱਤੇ ਚੱਲਦੀ ਹੈ। ਬੱਚੇ ਇਸ ਗੱਡੀ ਵਿੱਚ ਬੈਠ ਕੇ ਝੂਟੇ ਲੈ ਰਹੇ ਹਨ।

ਔਹ ਵੇਖੋ ਇੱਕ ਆਦਮੀ ਮਿੱਟੀ ਦੀਆਂ ਨਿੱਕੀਆਂ ਨਿੱਕੀਆਂ ਸਾਰੰਗੀਆਂ ਵੇਚ ਰਿਹਾ ਹੈ। ਮਿੱਟੀ ਦੀ ਚਪਣੀ ਤੇ ਕੇਵਲ ਇੱਕੋ ਤਾਰ ਹੈ। ਉਸ ਨੂੰ ਹੀ ਵਜਾ ਰਿਹਾ ਹੈ। ਬੱਚੇ ਉਸ ਤੋਂ ਸਾਰੰਗੀ ਖ਼ਰੀਦ ਰਹੇ ਹਨ।

ਇਹ ਮੇਲਾ ਸ਼ਾਮ ਤੀਕ ਰਹੇਗਾ।



## ਅਭਿਆਸ

1. **ਲਿਖੋ—**
   (ੳ) ਪੈਡਲ, ਇਨਾਮ, ਪੰਘੂੜੇ, ਭੁਕਾਨੇ, ਟਿਊਬ, ਆਈਸ ਕਰੀਮ।
   (ਅ) ਭੁਕਾਨਿਆਂ, ਪੰਘੂੜਿਆਂ, ਡੱਬਿਆਂ, ਬੱਚਿਆਂ।
2. **ਦੱਸੋ—**
   (ੳ) ਅੱਜ ਕਿਨ੍ਹਾਂ ਦਾ ਮੇਲਾ ਹੈ ?
   (ਅ) ਤਲਾਬ ਵਿੱਚ ਕੀ ਚੱਲਦਾ ਹੈ ?
   (ੲ) ਬੇੜੀਆਂ ਕਿਵੇਂ ਚੱਲਦੀਆਂ ਹਨ ?
   (ਸ) ਮੇਲੇ ਵਿੱਚ ਕਿੰਨੇ ਪੰਘੂੜੇ ਹਨ ?
   (ਹ) ਦੌੜ ਵਿੱਚੋਂ ਪਹਿਲੇ ਨੰਬਰ ਤੇ ਕਿਹੜਾ ਬੱਚਾ ਆਇਆ ਹੈ?
3. **ਖ਼ਾਲੀ ਥਾਵਾਂ ਭਰੋ—**
   (ੳ) ਪੁਲ ਉੱਤੋਂ ............ ਬੱਚੇ ਲੰਘ ਰਹੇ ਹਨ ।
   (ਅ) ਮੇਲੇ........... ਭੁਕਾਨਿਆਂ ........... ਭੁਕਾਨੇ ............. ਰਿਹਾ ਹੈ।
   (ੲ) ਹਰਜੀਤ ........... ਨੰਬਰ .......... ਆਇਆ ਹੈ।
   (ਸ) ਇਹ ਮੇਲਾ ............. ਤੀਕ ਰਹੇਗਾ ।
   (ਹ) ਇੱਕ ਪੰਘੂੜਾ.......... ਰੁਖ ਚੱਲ ਰਿਹਾ ਹੈ।
   (ਕ) ਤਲਾਬ ਦਾ ਪਾਣੀ ........... ਸਾਫ਼ ਹੈ।
   (ਖ) ਫਲ਼ ............ ਰਹੇ ਹਨ।
   (ਗ) ਹੁਣ ਬੱਚਿਆਂ ਦੀ ............... ਹੋਣ ਲੱਗੀ ਹੈ।
4. **ਵਾਕ ਪੂਰੇ ਕਰੋ—**
   (ੳ) ਬੱਚੇ ਇਸ ਵਿੱਚ ਬੈਠ ਕੇ ............... ।
   (ਅ) ਨਿੱਕੇ ਨਿੱਕੇ ਬੱਚੇ ਬਹੁਤ ਸੋਹਣੇ ਸੋਹਣੇ .................. ।
   (ੲ) ਬੱਚੇ ਉਸ ਤੋਂ ਸੀਟੀਆਂ ................।
5. **ਕਰੋ—**
   (ੳ) ਜੇ ਮੇਲਾ ਵੇਖੋ ਤਾਂ ਉਸ ਬਾਰੇ ਚਾਰ ਵਾਕ ਲਿਖੋ।
   (ਅ) ਸ੍ਰੀ ਜਵਾਹਰ ਲਾਲ ਨਹਿਰੂ ਜੀ ਦੀ ਤਸਵੀਰ ਲੱਭ ਕੇ ਕਾਪੀ ਵਿੱਚ ਜੜੋ।



ਪਾਠ ਨੌਵਾਂ

# ਰੇਡਿਓ ਸਟੇਸ਼ਨ



ਇਹ ਰੇਡੀਓ ਸਟੇਸ਼ਨ ਹੈ। ਇੱਥੇ ਇਸ ਸਟੇਸ਼ਨ ਤੋਂ ਪਰਸਾਰਤ ਹੋਣ ਵਾਲੇ ਪ੍ਰੋਗਰਾਮ ਤਿਆਰ ਕੀਤੇ ਜਾਂਦੇ ਹਨ। ਬੋਲਨ ਵਾਲੇ, ਗਾਉਣ ਵਾਲੇ, ਨਾਟਕ ਕਰਨ ਵਾਲੇ ਸਭ ਇੱਥੇ ਆ ਕੇ ਹੀ ਆਪਣੀ ਆਵਾਜ਼ ਰੀਕਾਰਡ ਕਰਾਉਂਦੇ ਹਨ।

ਰੇਡੀਓ ਸਟੇਸ਼ਨ ਦੇ ਜਿਨ੍ਹਾਂ ਕਮਰਿਆਂ ਵਿੱਚ ਪ੍ਰੋਗਰਾਮ ਹੁੰਦੇ ਹਨ, ਉਨ੍ਹਾਂ ਦੇ ਅੰਦਰ ਨਾ ਬਾਹਰੋਂ ਕੋਈ ਆਵਾਜ਼ ਜਾ ਸਕਦੀ ਹੈ ਤੇ ਨਾ ਹੀ ਅੰਦਰੋਂ ਬਾਹਰ ਆ ਸਕਦੀ ਹੈ।

ਕਈ ਵਾਰੀ ਪ੍ਰੋਗਰਾਮ ਸਿੱਧਾ ਹੀ ਪਰਸਾਰਤ ਕਰ ਦਿੱਤਾ ਜਾਂਦਾ ਹੈ।

ਭਾਵ ਜਿਸ ਵੇਲੇ ਕੋਈ ਬੋਲਦਾ ਹੈ, ਉਸੇ ਵੇਲੇ ਹੀ ਸਿੱਧਾ ਰੇਡੀਓ ਤੇ ਸੁਣਿਆ ਜਾਂਦਾ ਹੈ। ਕਈ ਵਾਰੀ ਪਹਿਲਾਂ ਪ੍ਰੋਗਰਾਮ ਨੂੰ ਰੀਕਾਰਡ ਕਰ ਲਿਆ ਜਾਂਦਾ ਹੈ ਅਤੇ ਜਦੋਂ ਉਸ ਪ੍ਰੋਗਰਾਮ ਦਾ ਸਮਾਂ ਹੁੰਦਾ ਹੈ, ਤਾਂ ਰੀਕਾਰਡ ਕੀਤਾ ਪ੍ਰੋਗਰਾਮ ਪਰਸਾਰਤ ਕਰ ਦਿੱਤਾ ਜਾਂਦਾ ਹੈ।

ਰੇਡੀਓ ਉੱਤੇ ਕੇਵਲ ਆਵਾਜ਼ ਹੀ ਸੁਣੀ ਜਾਂਦੀ ਹੈ। ਇਸ ਲਈ ਕੇਵਲ ਆਵਾਜ਼ ਦਾ ਹੀ ਖ਼ਿਆਲ ਰੱਖਿਆ ਜਾਂਦਾ ਹੈ।

ਭਾਸ਼ਨ ਪਰਸਾਰਤ ਕਰਨ ਲਈ ਇੱਕ ਕਮਰਾ ਹੁੰਦਾ ਹੈ। ਕਮਰੇ ਵਿੱਚ ਇੱਕ ਮੇਜ਼ ਹੁੰਦੀ ਹੈ। ਉਸ ਉੱਤੇ ਮਾਈਕ ਹੁੰਦਾ ਹੈ। ਮੇਜ਼ ਦੇ ਪਿੱਛੇ ਕੁਰਸੀ ਹੁੰਦੀ ਹੈ। ਸਾਹਮਣੇ ਕੰਧ ਉੱਤੇ ਘੜੀ ਲੱਗੀ ਹੋਈ ਹੁੰਦੀ ਹੈ। ਬੋਲਨ ਵਾਲੇ ਨੂੰ ਕੁਰਸੀ ਤੇ ਬਿਠਾ ਦਿੱਤਾ ਜਾਂਦਾ ਹੈ। ਬੂਹਾ ਬੰਦ ਕਰ ਦਿੱਤਾ ਜਾਂਦਾ ਹੈ। ਘੜੀ ਉੱਤੇ ਲਾਲ ਚਾਨਣ ਦਿੱਸਦਾ ਹੈ। ਬੋਲਨ ਵਾਲਾ ਬੋਲਨਾ ਆਰੰਭ ਕਰਦਾ ਹੈ। ਫੇਰ ਲਾਲ ਚਾਨਣ ਹੁੰਦਾ ਹੈ ਤਾਂ ਬੋਲਣ ਵਾਲਾ ਬੋਲਣਾ ਬੰਦ ਕਰਦਾ ਹੈ।

ਦਿਹਾਤੀ ਪ੍ਰੋਗਰਾਮ ਵਿੱਚ ਜਾਂ ਨਾਟਕ ਵਿੱਚ ਸਾਰੇ ਭਾਗ ਲੈਣ ਵਾਲੇ ਦਰੀ ਉੱਤੇ ਬੈਠ ਜਾਂਦੇ ਹਨ। ਵਿੱਚਕਾਰ ਇੱਕ ਮਾਈਕ ਲਟਕ ਰਿਹਾ ਜਾਂ ਰੱਖਿਆ ਹੁੰਦਾ ਹੈ। ਦਰਵਾਜਾ ਬੰਦ ਕਰ ਦਿੱਤਾ ਜਾਂਦਾ ਹੈ। ਬੋਲਣ ਵਾਲਾ ਮਾਈਕ ਦਾ ਮੂੰਹ ਆਪਣੀ ਵੱਲ ਕਰ ਲੈਂਦਾ ਹੈ। ਹਰ ਆਦਮੀ ਕੋਲ ਲਿਖਿਆ ਹੋਇਆ ਕਾਗ਼ਜ਼ ਹੁੰਦਾ ਹੈ।

ਇੱਕ ਪਾਤਰ ਕਹਿੰਦਾ ਹੈ, 'ਮਾਸਟਰ ਜੀ! ਲੰਘ ਆਓ'। ਅਸਲ ਵਿੱਚ ਮਾਸਟਰ ਉੱਥੇ ਹੀ ਬੈਠਾ ਹੁੰਦਾ ਹੈ। ਇੱਕ ਆਦਮੀ ਧਰਤੀ ਉੱਤੇ ਹੱਥ ਮਾਰ ਕੇ ਆਵਾਜ਼ ਪੈਦਾ ਕਰਦਾ ਹੈ। ਰੇਡੀਓ ਸੁਣਨ ਵਾਲਿਆਂ ਨੂੰ ਇਉਂ ਜਾਪਦਾ ਹੈ ਜਿਵੇਂ ਸੱਚੀਂ ਹੀ ਮਾਸਟਰ ਹੁਣੇ ਬਾਹਰੋਂ ਆਇਆ ਹੈ।

ਇਉਂ ਆਵਾਜ਼ ਨਾਲ ਪਾਤਰਾਂ ਦੇ ਜਾਣ ਅਤੇ ਆਉਣ ਦਾ ਭੁਲੇਖਾ ਪਾਇਆ ਜਾਂਦਾ ਹੈ।

ਵੇਖੋ! ਬਾਲਕਾਂ ਦਾ ਪ੍ਰੋਗਰਾਮ ਹੋ ਰਿਹਾ ਹੈ। ਰੇਡੀਓ ਸਟੇਸ਼ਨ ਦਾ ਕਮਰਾ ਹੈ। ਪੰਜ ਬਾਲਕ ਬੈਠੇ ਹਨ। ਇੱਕ ਰੇਡੀਓ ਕਰਮਚਾਰੀ ਹੈ। ਇੱਕ

ਬਾਲਕਾਂ ਦਾ ਅਧਿਆਪਕ ਵੀ ਹੈ। ਹਰ ਬਾਲਕ ਅੱਗੇ ਕਾਗਜ਼ ਰੱਖਿਆ ਹੋਇਆ ਹੈ। ਕਾਗਜ਼ ਉੱਤੇ ਜੋ ਉਸ ਨੇ ਬੋਲਨਾ ਹੈ, ਉਹ ਲਿਖਿਆ ਹੋਇਆ ਹੈ। ਵਿੱਚਕਾਰ ਮਾਈਕ ਲਟਕ ਰਿਹਾ ਹੈ।



**ਅਧਿਆਪਕ**—ਬੰਟੀ ਬਾਤ ਸੁਣਾ ।

**ਬੰਟੀ**— ਆਰ ਢਾਂਗਾ ਪਾਰ ਢਾਂਗਾ।
ਵਿੱਚ ਢਾਂਗਾ ਗੱਡਿਆ।
ਤੋਪ ਖ਼ਾਨੇ ਅੱਗ ਲਗੀ।
ਫਾੜ ਫਾੜ ਵੱਜਿਆ।

**ਅਧਿਆਪਕ**—ਸ਼ਾਮ ਤੂੰ ਆਪਣੀ ਕਵਿਤਾ ਸੁਣਾ।

**ਸ਼ਾਮ**— ਤਰ ਕੱਦੂ ਦੀ ਹੋਈ ਲੜਾਈ
ਕੱਦੂ ਕੀਤੀ ਬਹੁਤ ਕੁਟਾਈ
ਤਰ ਨੇ ਰੋ ਕੇ ਰੌਲੀ ਪਾਈ
ਫੇਰ ਉਸ ਐਸੀ ਲੱਤ ਚਲਾਈ
ਤਰ ਫਿਸੀ ਕੱਦੂ ਪਾਟਾ
ਸਭ ਨੂੰ ਵੇਖ ਕੇ ਆਇਆ ਹਾਸਾ।

**ਅਧਿਆਪਕ**—ਕਿਰਣ ਤੂੰ ਆਪਣੀ ਕਵਿਤਾ ਸੁਣਾ।

**ਕਿਰਨ**—ਮੈਂ ਫੁੱਲ ਗੁਲਾਬ ਦਾ
ਰੰਗ ਮੇਰਾ ਲਾਲ ਲਾਲ
ਮੈਂ ਮਹਿਕ ਖਿਲਾਰਦਾ।

**ਅਧਿਆਪਕ**—ਚੇਤਨਾ ਤੂੰ ਆਪਣਾ ਗੀਤ ਸੁਣਾ।

**ਚੇਤਨਾ**—ਬੱਲੇ ਬਈ ਬੱਲੇ
ਸ਼ਾਬਾ ਬਈ ਸ਼ਾਬਾ
ਕਾਗ਼ਜ਼ ਦੀ ਬੇੜੀ ਬੜੀ ਤੇਜ਼ ਚੱਲੇ।

ਬੇੜੀ ਵਿੱਚ ਰੱਖੋ
ਕਾਪੀ ਤੇ ਪੋਥੀ
ਨਾਲੇ ਰੱਖੋ ਗੇਂਦਾਂ ਤੇ ਬਲੇ
ਰਲ ਕੇ ਹੈ ਜਾਣਾ
ਜਾਣਾ ਨਹੀਂ ਇੱਕਲੇ।

ਨਾਲ ਦੀ ਬਾਰੇ ਵਿੱਚੋਂ ਇਸ਼ਾਰਾ ਹੁੰਦਾ ਹੈ। ਪ੍ਰੋਗਰਾਮ ਖ਼ਤਮ ਹੋ ਜਾਂਦਾ ਹੈ। ਸਭ ਉਠ ਕੇ ਬਾਹਰ ਆ ਜਾਂਦੇ ਹਨ।

## ਅਭਿਆਸ

1. **ਲਿਖੋ—**
   (ੳ) ਸਟੇਸ਼ਨ, ਪਰਸਾਰਤ, ਰੇਡੀਓ, ਪ੍ਰੋਗਰਾਮ, ਆਵਾਜ਼।
2. **ਦੱਸੋ—**
   (ੳ) ਭਾਸ਼ਨ ਦੇਣ ਵਾਲਾ ਕਦ ਆਪਣਾ ਭਾਸ਼ਨ ਆਰੰਭ ਕਰਦਾ ਹੈ ?
   (ਅ) ਭਾਸ਼ਨ ਦੇਣ ਵਾਲਾ ਕਦ ਆਪਣਾ ਭਾਸ਼ਨ ਬੰਦ ਕਰਦਾ ਹੈ ?
   (ੲ) ਬੰਟੀ ਨੇ ਰੇਡੀਓ ਸਟੇਸ਼ਨ ਉੱਤੇ ਕਿਹੜੀ ਬਾਤ ਸੁਣਾਈ ਸੀ ?
   (ਸ) ਰੇਡੀਓ ਸਟੇਸ਼ਨ ਦੇ ਕਮਰੇ ਵਿੱਚ ਕਿੰਨੇ ਬਾਲਕ ਬੈਠੇ ਸਨ ?
   (ਹ) ਹਰ ਬਾਲਕ ਕਿਸ ਚੀਜ਼ ਤੋਂ ਬੋਲਦਾ ਹੈ ?
3. **ਖ਼ਾਲੀ ਥਾਵਾਂ ਭਰੋ—**
   (ੳ) ਰੇਡੀਓ ਉੱਤੇ ............. ਆਵਾਜ਼ .......... ਸੁਣੀ ਜਾਂਦੀ ਹੈ।
   (ਅ) ਇੱਕ ਬਾਲਕਾਂ ............ ਅਧਿਆਪਕ ਵੀ ਹੈ।
   (ੲ) ਸਾਹਮਣੀ ਕੰਧ ............. ਘੜੀ ਲੱਗੀ ਹੋਈ ਹੁੰਦੀ ਹੈ।
   (ਸ) ਘੜੀ ਉੱਤੇ ਲਾਲ ........... ਦਿੱਸਦਾ ਹੈ।
4. **ਵਾਕਾਂ ਵਿੱਚ ਵਰਤੋ—**
   ਪਰਸਾਰਤ, ਭਾਸ਼ਨ, ਰੇਡੀਓ,ਕਰਮਚਾਰੀ।
5. **ਕਰੋ—**
   ਅਖੀਰਲੀ ਬਾਤ ਜ਼ਬਾਨੀ ਯਾਦ ਕਰੋ।



## ਪਾਠ ਦਸਵਾਂ

# ਬੱਸ ਸਟੈਂਡ




ਇਹ ਬੱਸ ਸਟੈਂਡ ਹੈ। ਇਸ ਦੇ ਦੋ ਵੱਡੇ ਭਾਗ ਹਨ। ਇੱਕ ਬਾਹਰਲਾ ਭਾਗ ਹੈ ਅਤੇ ਦੂਜਾ ਅੰਦਰਲਾ। ਬਾਹਰਲੇ ਭਾਗ ਦੇ ਦੋ ਹਿੱਸੇ ਹਨ। ਇੱਕ ਵਿੱਚ ਜਾਣ ਵਾਲੀਆਂ ਬੱਸਾਂ ਖੜੀਆਂ ਹੁੰਦੀਆਂ ਹਨ। ਦੂਜੇ ਵਿੱਚ ਆਉਣ ਵਾਲੀਆਂ ਬੱਸਾਂ ਖੜੀਆਂ ਹੁੰਦੀਆਂ ਹਨ। ਅੰਦਰਲੇ ਭਾਗ ਦੇ ਵੀ ਦੋ ਹਿੱਸੇ ਹਨ। ਇੱਕ ਵਿੱਚ ਲੋਕਲ ਬੱਸਾਂ ਖੜੀਆਂ ਹੁੰਦੀਆਂ ਹਨ। ਦੂਜੇ ਵਿੱਚ ਰਿਕਸ਼ੇ ਖੜੇ ਹੁੰਦੇ ਹਨ।

ਵੱਖ ਵੱਖ ਪਾਸੇ ਵੱਲ ਜਾਣ ਵਾਲੀਆਂ ਬੱਸਾਂ ਵੱਖ ਵੱਖ ਨੀਅਤ ਥਾਵਾਂ ਉੱਤੇ ਖੜੀਆਂ ਹੁੰਦੀਆਂ ਹਨ। ਬੱਸ ਦੇ ਲਾਗੇ ਹੀ ਉਸ ਬੱਸ ਦੇ ਟਿੱਕਟ ਲੈਣ ਲਈ ਥਾਂ ਬਣਿਆ ਹੁੰਦਾ ਹੈ। ਇੱਥੇ ਕਈ ਵਾਰੀ ਬੱਸ ਦਾ ਕੰਨਡੈਕਟਰ ਟਿੱਕਟ ਕੱਟਦਾ ਹੈ ਤੇ ਕਈ ਵਾਰੀ ਅੱਡੇ ਦਾ ਬਾਬੂ ਟਿੱਕਟ ਕੱਟ ਕੇ ਟਿੱਕਟਾਂ ਦੀ ਲਿਸਟ ਬਣਾ ਕੇ ਕੰਨਡੈਕਟਰ ਨੂੰ ਦੇ ਦਿੰਦਾ ਹੈ।

ਦੂਰ ਜਾਣ ਵਾਲੀਆਂ ਬੱਸਾਂ ਦੇ ਨਾਲ ਕੁਲੀ ਹੁੰਦਾ ਹੈ। ਇਹ ਬੱਸ ਦੇ ਨਾਲ ਹੀ ਜਾਂਦਾ ਹੈ। ਕੁਲੀ ਸਵਾਰੀ ਦਾ ਸਾਮਾਨ ਆਪ ਬੱਸ ਦੀ ਛੱਤ

ਉੱਤੇ ਰੱਖਦਾ ਹੈ। ਜਦ ਸਵਾਰੀ ਉਤਰਦੀ ਹੈ ਤਾਂ ਸਾਮਾਨ ਛੱਤ ਤੋਂ ਲਾਹ ਦਿੰਦਾ ਹੈ। ਇਹਨਾਂ ਬੱਸਾਂ ਵਿੱਚ ਸਾਮਾਨ ਅੰਦਰ ਰੱਖਣ ਦੀ ਆਗਿਆ ਨਹੀਂ ਹੁੰਦੀ ।

ਬੱਸ ਦੇ ਚੱਲਣ ਸਮੇਂ ਕੰਨਡੈਕਟਰ ਸੀਟੀ ਵਜਾਉਂਦਾ ਹੈ। ਸੀਟੀ ਸੁਣ ਕੇ ਸਵਾਰੀਆਂ ਬੱਸ ਵਿੱਚ ਬੈਠ ਜਾਂਦੀਆਂ ਹਨ। ਡਰਾਈਵਰ ਬੱਸ ਚੱਲਾ ਦਿੰਦਾ ਹੈ। ਅੱਡੇ ਤੋਂ ਬਾਹਰ ਨਿਕਲਣ ਸਮੇਂ ਕੰਨਡੈਕਟਰ ਗੇਟ ਵਾਲੇ ਕੋਲੋਂ ਚਿੱਟ ਲੈਂਦਾ ਹੈ ਕਿ ਬੱਸ ਅੱਡੇ ਵਿੱਚੋਂ ਨਿਕਲ ਗਈ ਹੈ।

ਕੰਨਡੈਕਟਰ ਰਾਹ ਵਿੱਚ ਸਵਾਰੀਆਂ ਲਾਹੁੰਦਾ ਤੇ ਚੜ੍ਹਾਉਂਦਾ ਹੈ। ਨਵੀਆਂ ਚੜ੍ਹਣ ਵਾਲੀਆਂ ਸਵਾਰੀਆਂ ਨੂੰ ਟਿੱਕਟ ਦਿੰਦਾ ਹੈ। ਬੱਸ ਖੜੀ ਕਰਾਉਣ ਲਈ ਪਿੱਛਲੀ ਬਾਰੀ ਨਾਲ ਲਗਾ ਸਵਿੱਚ ਦਬਾਉਂਦਾ ਹੈ। ਇਸ ਨਾਲ ਘੰਟੀ ਵੱਜਦੀ ਹੈ। ਡਰਾਈਵਰ ਦੇ ਸਾਹਮਣੇ ਲੱਗੇ ਛੱਤ ਲਾਗਲੇ ਫੱਟੇ ਵਿੱਚ ਨਿੱਕੇ ਨਿੱਕੇ ਲਾਲ ਪੀਲੇ ਬਲਬ ਵੀ ਜਗਦੇ ਬੁੱਝਦੇ ਹਨ।

ਜਿਨ੍ਹਾਂ ਸਵਾਰੀਆਂ ਨੇ ਸ਼ਹਿਰ ਵਿੱਚੋਂ ਜਾਣਾ ਆਉਣਾ ਹੁੰਦਾ ਹੈ, ਉਹ ਲੋਕਲ ਬੱਸ ਵਿੱਚ ਬੈਠ ਕੇ ਆਉਂਦੀਆਂ ਜਾਂਦੀਆਂ ਹਨ। ਜੇ ਲੋਕਲ ਬੱਸ ਨਾ ਮਿਲੇ ਤਾਂ ਸਵਾਰੀਆਂ ਰਿਕਸ਼ਾ ਵਿੱਚ ਅੱਡੇ ਤੇ ਆਉਂਦੀਆਂ ਹਨ ਤੇ ਅੱਡੇ ਤੋਂ ਜਾਂਦੀਆਂ ਹਨ।

ਬੱਸ ਸਟੈਂਡ ਦੇ ਲਾਗੇ ਸਾਈਕਲ ਸ਼ੈਡ ਹੈ। ਕਈ ਆਦਮੀ ਸਾਈਕਲ ਤੇ ਇੱਥੇ ਆਉਂਦੇ ਹਨ। ਉਹ ਸਾਈਕਲ ਨੂੰ ਸ਼ੈੱਡ ਵਿੱਚ ਰੱਖ ਕੇ ਬੱਸ ਵਿੱਚ ਚੜ੍ਹ ਜਾਂਦੇ ਹਨ। ਸ਼ਾਮੀ ਬੱਸ ਵਿੱਚ ਮੁੜ ਆਉਂਦੇ ਹਨ। ਸਾਈਕਲ ਲੈ ਕੇ ਘਰ ਵਾਪਸ ਚਲੇ ਜਾਂਦੇ ਹਨ। ਸਾਈਕਲ ਰੱਖਣ ਦਾ ਮਹੀਨੇ ਦਾ ਕਰਾਇਆ ਸ਼ੈੱਡ ਵਾਲੇ ਲੈਂਦੇ ਹਨ।

ਇਸ ਸ਼ੈੱਡ ਵਿਚ ਮੋਟਰ ਸਾਈਕਲ ਅਤੇ ਸਕੂਟਰ ਰੱਖਣ ਦਾ ਪ੍ਰਬੰਧ ਵੀ ਹੈ।

ਬੱਸ ਸਟੈਂਡ ਵਿੱਚ ਚਾਹ, ਫਲ਼, ਅਖ਼ਬਾਰ ਅਤੇ ਹੋਰ ਖਾਣ ਪੀਣ ਦੀਆਂ ਦੁਕਾਨਾਂ ਵੀ ਹਨ। ਅਖ਼ਬਾਰਾ ਤੇ ਫਲ਼ ਵੇਚਣ ਵਾਲੇ ਬੱਸਾਂ ਦੇ ਅੰਦਰ ਚੜ੍ਹ ਕੇ ਵੀ ਅਖ਼ਬਾਰ ਤੇ ਫਲ਼ ਵੇਚਦੇ ਹਨ। ਇੱਥੇ ਨਿੱਕਾ ਜਿਹਾ ਡਾਕਖਾਨਾ ਵੀ ਹੈ।

ਬੱਸ ਸਟੈਂਡ ਵਿੱਚ ਪੁਲੀਸ ਚੌਂਕੀ ਵੀ ਹੈ, ਜਿੱਥੋਂ ਲੋੜ ਪੈਣ ਤੇ ਮਦਦ ਲਈ ਜਾ ਸਕਦੀ ਹੈ ਜਾਂ ਕੋਈ ਸ਼ਿਕਾਇਤ ਹੋਵੇ ਤਾਂ ਲਿਖਵਾਈ ਜਾ ਸਕਦੀ ਹੈ।

ਬੱਸ ਸਟੈਂਡ ਵਿੱਚ ਵੱਡੇ ਵੱਡੇ ਬੋਰਡਾਂ ਉੱਤੇ ਵੱਖ-ਵੱਖ ਪਾਸਿਆਂ ਨੂੰ ਜਾਣ ਵਾਲੀਆਂ ਬੱਸਾਂ ਦਾ ਸਮਾਂ ਵੀ ਲਿਖ ਕੇ ਲਾਇਆ ਹੁੰਦਾ ਹੈ। ਸਵਾਰੀਆਂ ਇੱਥੋਂ ਬੱਸਾਂ ਦੇ ਚੱਲਣ ਦਾ ਸਮਾਂ ਪੜ੍ਹ ਲੈਂਦੀਆਂ ਹਨ।

ਇੱਕ ਪੁੱਛ-ਗਿੱਛ ਦਾ ਦਫਤਰ ਵੀ ਹੁੰਦਾ ਹੈ। ਜਿੱਥੋਂ ਲੋੜੀਂਦੀ ਜਾਣਕਾਰੀ ਪ੍ਰਾਪਤ ਹੋ ਜਾਂਦੀ ਹੈ।

ਅੱਡੇ ਤੇ ਖਾਣ ਪੀਣ ਵਾਲੀਆਂ ਸਾਰੀਆਂ ਚੀਜ਼ਾਂ ਮਿਲ ਜਾਂਦੀਆਂ ਹਨ।

## ਅਭਿਆਸ

1. **ਲਿਖੋ—**

   ਬੱਸ ਸਟੈਂਡ, ਸਾਈਕਲ, ਸਵਾਰੀਆਂ, ਕੰਟਡੈਕਟਰ, ਡਰਾਈਵਰ, ਟਿਕਟ।

2. **ਦੱਸੋ—**

   (1) ਬੱਸ ਸਟੈਂਡ ਦੇ ਕਿੰਨ ਹਿੱਸੇ ਹਨ?

   (2) ਕੁਲੀ ਕਿਸ ਬੱਸ ਨਾਲ ਜਾਂਦਾ ਹੈ?

   (3) ਸ਼ਹਿਰ ਦੇ ਲੋਕ ਕਾਹਦੇ ਵਿੱਚ ਅੱਡੇ ਤੇ ਆਉਂਦੇ ਹਨ ਤੇ ਅੱਡੇ ਤੋਂ ਜਾਂਦੇ ਹਨ?

   (4) ਕੰਨਡੈਕਟਰ ਦਾ **ਕੀ ਕੰਮ ਹੈ?**

3. **ਖ਼ਾਲੀ ਥਾਂ ਭਰੋ—**

   (1) **ਅੰਦਰਲੇ ਭਾਗ ਦੇ** ............ ਹਿੱਸੇ ਹਨ।

   (2) ਇੱਥੇ ਕਈ ............. **ਬੱਸ ਦਾ** ............ ਟਿੱਕਟ ਕੱਟਦਾ ਹੈ।

   (3) ਇਸ ਨਾਲ ਘੰਟੀ ........... **ਹੈ।**

   (4) ਇੱਕ ਪੁੱਛ-ਗਿੱਛ ਦਾ ........... ਵੀ ਹੈ।

4. **ਵਾਕਾਂ ਵਿੱਚ ਵਰਤੋ—ਸਵਾਰੀਆਂ, ਸਾਈਕਲ,** ਨਵੀਆਂ, ਸਫਰ।

5. **ਕਰੋ—**ਵੇਖੇ ਬੱਸ ਸਟੈਂਡ ਬਾਰੇ ਚਾਰ ਵਾਕ ਲਿਖੋ।



## ਪਾਠ ਗਿਆਰ੍ਹਵਾਂ

# ਅੱਜ ਛੁੱਟੀ ਹੈ

ਅੱਜ ਸਾਨੂੰ ਛੁੱਟੀ ਹੈ
ਅੱਜ ਸਾਨੂੰ ਛੁੱਟੀ ਹੈ
ਅੱਜ ਘੰਟੀ ਨਹੀਂ ਵੱਜਣੀ
ਘੜਿਆਲ ਨਹੀਂ ਵੱਜਣਾ
ਕਾਹਲੀ ਕਾਹਲੀ ਅੱਜ
ਅਸੀਂ ਸਕੂਲ ਨਹੀਂ ਭੱਜਣਾ।
ਸਾਨੂੰ ਅੱਜ ਛੁੱਟੀ ਹੈ।
ਅੱਜ ਸਾਨੂੰ ਛੁੱਟੀ ਹੈ।

ਛੁੱਟੀ ਹੈ ਐਤਵਾਰ ਦੀ।
ਦਿਨਾਂ ਦੇ ਸਰਦਾਰ ਦੀ।
ਕਰਦੇ ਉਡੀਕ ਇਹਦੀ,
ਆਵੇ ਹਰ ਵਾਰ ਜੀ।



ਛੁੱਟੀ ਹੈ ਐਤਵਾਰ ਦੀ।
ਦਿਨਾਂ ਦੇ ਸਰਦਾਰ ਦੀ।



ਅੱਜ ਖੇਡਾਂਗੇ ਖਿਡਾਵਾਂਗੇ।
ਹੱਸਾਂਗੇ ਹੱਸਾਵਾਂਗੇ।
ਨੱਚਾਂਗੇ ਟੱਪਾਂਗੇ,
ਲੁੱਡੀਆਂ ਲਗਾਵਾਂਗੇ।
ਅੱਜ ਛੁੱਟੀ ਹੈ ਐਤਵਾਰ ਦੀ।
ਦਿਨਾਂ ਦੇ ਸਰਦਾਰ ਦੀ।

ਜ਼ਿੱਦੋ ਜ਼ਿੱਦੀ ਹੱਸਾਂਗੇ।
ਜ਼ਿੱਦੋ ਜ਼ਿੱਦੀ ਗਾਵਾਂਗੇ।
ਜ਼ਿੱਦੋ ਜ਼ਿੱਦੀ ਭੱਜਾਂਗੇ,
ਤੇ ਮਨ ਪ੍ਰਚਾਵਾਂਗੇ।



ਛੁੱਟੀ ਹੈ ਐਤਵਾਰ ਦੀ।
ਦਿਨਾਂ ਦੇ ਸਰਦਾਰ ਦੀ।

## ਅਭਿਆਸ



1. ਲਿਖੋ—
   ਐਤਵਾਰ, ਉਡੀਕ, ਸਰਦਾਰ, ਨੱਚਾਂਗੇ।
2. ਖ਼ਾਲੀ ਥਾਵਾਂ ਭਰੋ—
   (1) ............ ਨਹੀਂ ਵੱਜਣਾ ।
   (2) ਤੇ ਮਨ ..............।
   (3) ਲੁੱਡੀਆਂ............ ।
   (4) ਨੱਚਾਂਗੇ ............ ।
3. ਦੱਸੋ—
   (1) ਅੱਜ ਘੰਟੀ ਕਿਉਂ ਨਹੀਂ ਵੱਜਣੀ ?
   (2) ਅੱਜ ਕਾਹਦੀ ਛੁੱਟੀ ਹੈ?
4. ਕਰੋ— ਪਹਿਲੇ ਤਿੰਨ ਬੰਦ ਯਾਦ ਕਰੋ।



ਪਾਠ ਬਾਰ੍ਹਵਾਂ

# ਕਿਸੇ ਲਈ ਜਿਊਣਾ



ਇੱਕ ਬੁੱਢਾ ਆਦਮੀ ਇੱਕ ਖੇਤ ਵਿੱਚ ਅੰਬ ਦਾ ਬੂਟਾ ਲਾ ਰਿਹਾ ਸੀ। ਖੇਤ ਰਾਹ ਦੇ ਲਾਗੇ ਸੀ। ਉੱਥੋਂ ਦੀ ਇੱਕ ਘੋੜ ਸਵਾਰ ਲੰਘਿਆ। ਉਹ ਬੁੱਢੇ ਨੂੰ ਵੇਖ ਕੇ ਖੜਾ ਹੋ ਗਿਆ ਤੇ ਕਹਿਣ ਲੱਗਾ :

**ਸਵਾਰ**—ਬਾਬਾ ਜੀ! ਕੀ ਕਰ ਰਹੇ ਹੋ?

**ਬੁੱਢਾ**—ਸਰਦਾਰ ਜੀ! ਅੰਬ ਦਾ ਬੂਟਾ ਲਾ ਰਿਹਾ ਹਾਂ।

**ਸਵਾਰ**—ਤੁਹਾਡੇ ਵਿਚਾਰ ਅਨੁਸਾਰ ਇਸ ਬੂਟੇ ਨੂੰ ਕੱਦ ਕੂ ਫਲ਼ ਪੈਣਗੇ ?

**ਬੁੱਢਾ**—ਮੇਰੇ ਵਿਚਾਰ ਅਨੁਸਾਰ ਘਟੋ ਘੱਟ ਦਸ ਸਾਲ ਤਕ ਇਸ ਬੂਟੇ ਨੂੰ ਫਲ਼ ਲਗਣਗੇ।

**ਸਵਾਰ**—ਅੱਛਾ! ਬਾਬਾ ਜੀ, ਤੁਹਾਡੀ ਕਿੰਨੀ ਉਮਰ ਹੈ?

**ਬੁੱਢਾ**—ਮੇਰੀ ਉਮਰ ਸਰਦਾਰ ਜੀ ਕੋਈ ਪਚਾਸੀ ਸਾਲ ਦੇ ਲੱਗ ਭੱਗ ਹੈ।

**ਸਵਾਰ**—ਬਾਬਾ ਜੀ ! ਕੀ ਤੁਸੀਂ ਦਸ ਸਾਲ ਹੋਰ ਜੀ ਸਕੋਗੇ?

**ਬੁੱਢਾ**—ਕੀ ਕਿਹਾ ਜਾ ਸਕਦਾ ਹੈ ਸਰਦਾਰ ਜੀ, ਇਹ ਤਾਂ ਰੱਬ ਦੇ ਵਸ ਦੀ ਗੱਲ ਹੈ।

**ਸਵਾਰ**—ਬਾਬਾ ਜੀ, ਜੇ ਤੁਸੀਂ ਉਦੋਂ ਤਕ ਜਿਉਂਦੇ ਨਹੀਂ ਰਹਿ ਸਕਦੇ, ਫੇਰ ਤੁਸੀਂ ਕਿਉਂ ਅੰਬ ਦਾ ਬੂਟਾ ਲਾ ਰਹੇ ਹੋ? ਤੁਹਾਨੂੰ ਇਸ ਬੂਟੇ ਦਾ ਕੀ ਲਾਭ ਹੋਵੇਗਾ? ਇਸ ਬੂਟੇ ਦੇ ਫਲ਼ ਤਾਂ ਤੁਸੀਂ ਖਾ ਨਹੀਂ ਸਕੋਗੇ।

ਬਾਬਾ ਜੀ ! ਤੁਸੀਂ ਉਹ ਬੂਟਾ ਲਾਓ ਜਿਸ ਦੇ ਫਲ਼ ਤੁਸੀਂ ਆਪ ਖਾ ਸਕੋ।

**ਬੁੱਢਾ**—ਸਰਦਾਰ ਜੀ, ਤੁਸੀਂ ਤਾਂ ਸਿਆਣੇ ਹੋ। ਜਿਨ੍ਹਾਂ ਬੂਟਿਆਂ ਦੇ ਅਸੀਂ ਹੁਣ ਫਲ਼ ਖਾ ਰਹੇ ਹਾਂ, ਕੀ ਉਹ ਆਪਾਂ ਆਪ ਲਾਏ ਸਨ ? ਨਹੀਂ, ਇਹ ਬੂਟੇ ਆਪਾਂ ਨਹੀਂ ਸਨ ਲਾਏ। ਇਹ ਬੂਟੇ ਸਾਡੇ ਬਜ਼ੁਰਗਾਂ ਨੇ ਲਾਏ ਸਨ ਤੇ ਅਸੀਂ ਉਹਨਾਂ ਦੇ ਫਲ਼ ਖਾ ਰਹੇ ਹਾਂ। ਇਉਂ ਹੀ ਅਸੀਂ ਬੂਟੇ ਲਾਵਾਂਗੇ ਤੇ ਫਲ਼ ਸਾਡੇ ਬੱਚੇ ਖਾਣਗੇ। ਸਾਡੇ ਵੱਡੇ ਵਡੇਰਿਆਂ ਨੇ ਸੜਕਾਂ ਬਣਾਇਆਂ ਹਨ ਤੇ ਅਸੀਂ ਉਨ੍ਹਾਂ ਦਾ ਲਾਭ ਲੈ ਰਹੇ ਹਾਂ। ਮੈਂ ਇਹ ਬੂਟਾ ਆਪ ਫਲ਼ ਖਾਣ ਲਈ ਨਹੀਂ ਲਾ ਰਿਹਾ। ਲੋਕਾਂ ਲਈ ਲਾ ਰਿਹਾ ਹਾਂ। ਆਉਣ ਵਾਲੇ ਬੱਚਿਆਂ ਲਈ ਲਾ ਰਿਹਾ ਹਾਂ। ਨਿਰਾ ਆਪਣੇ ਲਈ ਕੰਮ ਕਰਨਾ ਠੀਕ ਨਹੀਂ। ਕੰਮ ਦੂਜਿਆਂ ਲਈ ਵੀ ਕਰਨਾ ਚਾਹੀਦਾ ਹੈ।

ਘੋੜ ਸਵਾਰ ਇਹ ਉੱਤਰ ਸੁਣ ਕੇ ਬਹੁਤ ਖ਼ੁਸ਼ ਹੋਇਆ। ਉਹ ਬੁੱਢੇ ਨੂੰ ਪੰਜ ਮੋਹਰਾਂ ਦੇਣ ਲਗਾ। ਬੁੱਢੇ ਨੇ ਮੋਹਰਾਂ ਲੈਣੋਂ ਇਨਕਾਰ ਕਰ ਦਿਤਾ।

**ਬੁੱਢਾ**—ਸਰਦਾਰ ਜੀ ! ਮੈਂ ਇਹ ਇਨਾਮ ਨਹੀਂ ਲੈਣਾ। ਇਨਾਮ ਤਾਂ ਲਈਦਾ ਹੈ ਜੇ ਕੋਈ ਮਹਾਨ ਕੰਮ ਕੀਤਾ ਜਾਵੇ। ਮੈਂ ਕੋਈ ਮਹਾਨ ਕੰਮ ਨਹੀਂ ਕੀਤਾ। ਮੈਂ ਤਾਂ ਕੇਵਲ ਆਪਣਾ ਕਰਤਵ ਪੂਰਾ ਕੀਤਾ ਹੈ। ਕਿਸੇ ਲਈ ਕੰਮ ਕਰਨਾ ਮਨੁੱਖ ਦਾ ਪਹਿਲਾ ਧਰਮ ਹੈ। ਮੈਂ ਤਾਂ ਆਪਣੇ ਬਜ਼ੁਰਗਾਂ ਦਾ ਰਾਹ ਹੀ ਅਪਣਾ ਰਿਹਾ ਹਾਂ।

ਘੋੜ ਸਵਾਰ ਨੇ ਬਾਰੇ ਦੇ ਪੈਰੀਂ ਹੱਥ ਲਾਇਆ ਤੇ ਕਿਹਾ :

**ਸਵਾਰ**—ਬਾਬਾ ਜੀ, ਜੇ ਆਪਾਂ ਸਾਰੇ ਹੀ ਇਹ ਸਿੱਖਿਆ ਪਲੇ ਬੰਨ੍ਹ ਲਈਏ ਤਾਂ ਦੇਸ਼ ਸਵਰਗ ਬਣ ਜਾਵੇ।

**ਬੁੱਢਾ**—ਸਰਦਾਰ ਜੀ, ਤੁਸੀਂ ਠੀਕ ਆਖਦੇ ਹੋ। ਅਸੀਂ ਸੁਖੀ ਖ਼ੁਸ਼ੀ ਤਾਂ ਹੀ ਰਹਿ ਸਕਦੇ ਹਾਂ ਜੇ ਆਪਣੇ ਸਾਥੀਆਂ ਦੇ ਕੰਮ ਆਈਏ। ਮੈਂ ਤਾਂ ਹਰ ਬੱਚੇ ਨੂੰ ਇਹੋ ਹੀ ਸਿੱਖਿਆ ਦਿੰਦਾ ਹਾਂ ਕਿ ਕਿਸੇ ਦੇ ਕੰਮ ਆਉਣਾ ਸਿਖੋ।

**ਸਵਾਰ**—ਬਾਬਾ ਜੀ, ਤੁਸੀਂ ਬਹੁਤ ਉੱਤਮ ਸਿੱਖਿਆ ਦੇ ਰਹੇ ਹੋ। ਬਾਬਾ ਜੀ, ਮੈਂ ਆਪ ਦਾ ਸੇਵਕ ਮਹਾਰਾਜਾ ਰਣਜੀਤ ਸਿੰਘ ਹਾਂ।

ਇਹ ਕਹਿ ਕੇ ਸਵਾਰ ਚਲਾ ਗਿਆ।

## ਅਭਿਆਸ

1. **ਲਿਖੋ**—

ਕੰਮ ਦੂਜਿਆਂ ਲਈ ਵੀ ਕਰਨਾ ਚਾਹੀਦਾ ਹੈ।

2. **ਦੱਸੋ**—

(ੳ) ਬੁੱਢਾ ਕੀ ਲਾ ਰਿਹਾ ਸੀ ?

(ਅ) ਉਸ ਦੇ ਕੋਲ ਕੌਣ ਆਇਆ ਸੀ ?

(ੲ) ਉਸ ਸਵਾਰ ਨੇ ਬੁੱਢੇ ਤੋਂ ਕੀ ਪੁੱਛਿਆ ?

(ਸ) ਬੁੱਢਾ ਕਿਸ ਲਈ ਅੰਬ ਦਾ ਬੂਟਾ ਲਾ ਰਿਹਾ ਸੀ ?

(ਹ) ਘੋੜ ਸਵਾਰ ਕੌਣ ਸੀ ?

(ਕ) ਬੁੱਢਾ ਬੱਚਿਆਂ ਨੂੰ ਕੀ ਸਿੱਖਿਆ ਦਿੰਦਾ ਹੈ ?

3. **ਖ਼ਾਲੀ ਥਾਂ ਭਰੋ**—

(ੳ) ਮੈਂ ਇਹ ............ ਨਹੀਂ ਲੈਣਾ।

(ਅ) ਮੈਂ ਕੋਈ ........... ਕੰਮ ਨਹੀਂ ਕੀਤਾ।

(ੲ) ਮੈਂ ਤਾਂ ........... ਆਪਣਾ ........... ਪੂਰਾ ਕੀਤਾ ਹੈ।

4. **ਵਾਕ ਬਣਾਓ**—

ਇਨਕਾਰ, ਬੂਟਾ, ਇਨਾਮ, ਦੇਸ਼ ।

5. **ਕਰੋ**—

(ੳ) ਆਪਣੇ ਸਕੂਲ ਵਿੱਚ ਇੱਕ ਬੂਟਾ ਆਪ ਲਾਓ।

(ਅ) ਮਹਾਰਾਜਾ ਰਣਜੀਤ ਸਿੰਘ ਬਾਰੇ ਗੱਲਾਂ ਬਾਤਾਂ ਕਰੀਏ।

(ੲ) ਮਹਾਰਾਜਾ ਰਣਜੀਤ ਸਿੰਘ ਦੀ ਫੋਟੋ ਲੱਭ ਕੇ ਕਾਪੀ ਵਿੱਚ ਜੜ੍ਹੀਏ।



ਪਾਠ ਤੇਰ੍ਹਵਾਂ

# ਰੱਸੀ ਟੱਪਣਾ



ਵੇਖੋ! ਕੁੜੀਆਂ ਰੱਸੀ ਟੱਪ ਰਹੀਆਂ ਹਨ। ਇੱਕ ਅਧਿਆਪਕਾ ਇੱਕ ਲੜਕੀ ਨੂੰ ਰੱਸੀ ਟੱਪਣਾ ਸਿਖਾ ਰਹੀ ਹੈ। ਇਹ ਅਧਿਆਪਕਾ ਰੱਸੀ ਟੱਪਣ ਵਿੱਚ ਕਈ ਇਨਾਮ ਲੈ ਚੁਕੀ ਹੈ। ਇਹ ਆਪਣੀਆਂ ਵਿਦਿਆਰਥਣਾਂ ਨੂੰ ਰੱਸੀ ਟੱਪਣ ਦੇ ਲਾਭ ਵੀ ਦੱਸ ਰਹੀ ਹੈ।

ਰੱਸੀ ਟੱਪਣ ਨਾਲ ਸਰੀਰ ਸਿੱਧਾ ਰਹਿੰਦਾ ਹੈ। ਮੋਢਿਆਂ ਅਤੇ ਮੋਢਿਆਂ ਦੇ ਜੋੜਾਂ ਦੀ ਸੋਹਣੀ ਕਸਰਤ ਹੋ ਜਾਂਦੀ ਹੈ। ਲਹੂ ਦਾ ਗੇੜ ਇਕ-ਸਾਰ ਚੱਲਣ ਲੱਗ ਪੈਂਦਾ ਹੈ। ਰੱਸੀ ਟੱਪਣ ਵਾਲੇ ਦਾ ਸਰੀਰ ਬਹੁਤ ਸੋਹਣਾ ਹੋ ਜਾਂਦਾ ਹੈ।

ਰੱਸੀ ਟੱਪਣ ਲੱਗਿਆਂ ਆਪਣਾ ਸਰੀਰ ਸਿੱਧਾ ਰਖੋ। ਰੱਸੀ ਦੇ ਦੋਵੇਂ ਸਿਰੇ ਦੋਹਾਂ ਹੱਥਾਂ ਨਾਲ ਫੜੋ। ਦੋਹਾਂ ਹੱਥਾਂ ਨਾਲ ਰੱਸੀ ਨੂੰ ਪੂਰੇ ਚੱਕਰ ਵਿੱਚ ਘੁਮਾਓ। ਆਪਣੇ ਪੈਰ ਜੋੜ ਕੇ ਰੱਖੋ। ਦੋਵੇਂ ਪੈਰ ਇੱਕਠੇ ਚੁੱਕੋ। ਅੱਗੇ ਪਿੱਛੇ ਜਾਂ ਉੱਚੇ ਨੀਵੇਂ ਨਾ ਹੋਣ ਦਿਓ। ਹਰ ਵਾਰੀ ਇੱਕੋ ਜਿਹਾ ਉਛਲੋ। ਫੇਰ ਤੁਹਾਡੀ ਰੱਸੀ ਦੇ ਚੱਕਰ ਦਾ ਤੇ ਪੈਰਾਂ ਦਾ ਸੁਰ ਤਾਲ ਮਿਲ ਜਾਵੇਗਾ। ਰੱਸੀ ਆਪਣੇ ਆਪ ਉਦੋਂ ਪੈਰਾਂ ਦੇ ਹੇਠੋਂ ਦੀ ਲੰਘੇਗੀ ਜਦ ਪੈਰ ਧਰਤੀ ਤੋਂ ਚੁੱਕੇ ਗਏ ਹੋਣਗੇ। ਆਪਣਾ ਮੂੰਹ ਸਦਾ ਸਾਹਮਣੇ ਰੱਖੋ। ਬਾਹਾਂ ਪੂਰੀ ਤਰ੍ਹਾਂ ਫੈਲਾ ਕੇ ਰੱਸੀ ਘੁਮਾਓ।

ਰੱਸੀ ਇੱਕ ਥਾਂ ਖੜੋ ਕੇ ਵੀ ਟੱਪੀ ਜਾ ਸਕਦਾ ਹੈ ਤੇ ਚੱਲਦਿਆਂ ਵੀ ਟੱਪੀ ਜਾ ਸਕਦੀ ਹੈ।

ਲਓ ਦੋ ਕੁੜੀਆਂ ਇੱਕ ਥਾਂ ਖੜੋ ਕੇ ਰੱਸੀ ਟੱਪਣ ਦਾ ਮੁਕਾਬਲਾ ਕਰ ਰਹੀਆਂ ਹਨ। ਇਹਨਾਂ ਦਾ ਨਾਂ ਮਿੰਨੀ ਤੇ ਰਾਣੀ ਹੈ। ਰਾਣੀ ਕੁਲ ਪੰਜ ਵਾਰੀ ਹੀ ਰੱਸੀ ਟੱਪ ਸਕੀ ਹੈ। ਮਿੰਨੀ ਨੇ ਪੰਦਰਾਂ ਵਾਰੀ ਰੱਸੀ ਟੱਪੀ ਹੈ।

ਵੇਖੋ ਹੁਣ ਪੰਜ ਕੁੜੀਆਂ ਰੱਸੀ ਟੱਪਣ ਦੀ ਦੌੜ ਵਿੱਚ ਭਾਗ ਲੈ ਰਹੀਆਂ ਹਨ। ਰੱਸੀਆਂ ਹੱਥਾਂ ਵਿੱਚ ਫੜ ਕੇ ਤਿਆਰ ਹੋ ਗਈਆਂ ਹਨ। ਅਧਿਆਪਕਾ ਨੇ ਦੱਸ ਦਿਤਾ ਹੈ ਕਿ ਕਿੱਥੋਂ ਤੀਕ ਜਾਣਾ ਹੈ।

ਅਧਿਆਪਕਾ ਨੇ ਸੀਟੀ ਵਜਾ ਦਿੱਤੀ ਹੈ। ਪੰਜੇ ਰੱਸੀ ਟੱਪਦੀਆਂ ਦੌੜਨ ਲਗ ਪਈਆਂ ਹਨ। ਲਓ, ਇੱਕ ਰੱਸੀ ਵਿੱਚ ਫਸ ਕੇ ਡਿੱਗ ਪਈ ਹੈ। ਵੇਖੋ ਰੱਸੀ ਦੇ ਚੱਕਰ ਕਿੰਨੇ ਪਿਆਰੇ ਲੱਗਦੇ ਹਨ। ਇਸ ਦੌੜ ਵਿੱਚ ਮਿੰਨੀ ਪਹਿਲੇ ਨੰਬਰ ਤੇ ਆਈ ਹੈ। ਮਿੰਨੀ ਇਸ ਕਰਕੇ ਪਹਿਲੇ ਨੰਬਰ ਤੇ ਆਉਂਦੀ ਹੈ, ਕਿਉਂਕਿ ਉਸ ਦੇ ਪੈਰਾਂ ਦਾ ਉਠਣਾ ਤੇ ਬਾਹਾਂ ਦਾ ਘੁਮਣਾ **ਇਕ-ਸਾਰ ਰਹਿੰਦਾ** ਹੈ। ਉਸਦੇ ਪੈਰ ਥਿੜਕਦੇ ਨਹੀਂ ਹਨ। ਬਾਹਾਂ ਢਿੱਲੀਆਂ **ਨਹੀਂ ਪੈਂਦੀਆਂ** ।

ਅਧਿਆਪਕਾ ਨੇ ਫੇਰ ਸੀਟੀ ਵਜਾਈ ਹੈ। ਹੁਣ ਹੋਰ ਪੰਜ ਕੁੜੀਆਂ ਰੱਸੀ ਟੱਪਣ ਲੱਗ ਪਈਆਂ ਹਨ। ਇਨ੍ਹਾਂ ਵਿੱਚੋਂ ਚੇਤਨਾ ਪਹਿਲੇ ਨੰਬਰ ਤੇ ਆਈ ਹੈ।

ਹੁਣ ਅਧਿਆਪਕਾ ਨੇ ਫੇਰ ਸੀਟੀ ਵਜਾਈ ਹੈ। ਹੁਣ ਹੋਰ ਪੰਜ ਕੁੜੀਆਂ ਰੱਸੀ ਟੱਪਣ ਲੱਗ ਪਈਆਂ ਹਨ। ਇਨ੍ਹਾਂ ਵਿੱਚੋਂ ਕੰਵਲ ਪਹਿਲੇ ਨੰਬਰ ਤੇ ਆਈ ਹੈ। ਹੁਣ ਅਧਿਆਪਕਾ ਨੇ ਮਿੰਨੀ, ਚੇਤਨਾ ਅਤੇ ਕੰਵਲ ਨੂੰ ਬੁਲਾਇਆ ਹੈ। ਉਸ ਨੇ ਸੀਟੀ ਵਜਾਈ ਹੈ। ਇਹ ਤਿੰਨੇ ਰੱਸੀ ਟੱਪਣ ਲੱਗ ਪਈਆਂ ਹਨ। ਮਿੰਨੀ ਪਹਿਲੇ ਨੰਬਰ ਤੇ ਆਈ ਹੈ, ਕੰਵਲ ਦੂਜੇ ਨੰਬਰ ਤੇ ਅਤੇ ਚੇਤਨਾ ਤੀਜੇ ਨੰਬਰ ਤੇ ਆਈ ਹੈ।

ਮਿੰਨੀ ਸਾਰੀ ਸ਼੍ਰੇਣੀ ਵਿੱਚੋਂ ਪਹਿਲੇ ਨੰਬਰ ਤੇ ਆਈ ਹੈ

# ਅਭਿਆਸ

1. **ਲਿਖੋ—**

ਅਧਿਆਪਕਾ, ਵਿਦਿਆਰਥੀ, ਢਿੱਲੀਆਂ, ਘੁਮਾਓ ।

2. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ—**

| | |
|---|---|
| ਕੁੜੀ | ਕੁੜੀਆਂ |
| ਰੱਸੀ | ........................... |
| ਚਿੜੀ | ........................... |
| ਰਾਣੀ | ........................... |

3. **ਦੱਸੋ—**

(1) ਕੁੜੀਆਂ ਕੀ ਕਰ ਰਹੀਆਂ ਹਨ ?

(2) ਰੱਸੀ ਟੱਪਣ ਲੱਗਿਆਂ ਪੈਰ ਕਿਵੇਂ ਰੱਖਣੇ ਚਾਹੀਦੇ ਹਨ ?

(3) ਕੌਣ ਕੌਣ ਰੱਸੀ ਟੱਪਣ ਦਾ ਮੁਕਾਬਲਾ ਕਰ ਰਹੀਆਂ ਹਨ ?

(4) ਮਿੰਨੀ ਨੇ ਕਿੰਨੀ ਵਾਰੀ ਰੱਸੀ ਟੱਪੀ ?

(5) ਰਾਣੀ ਨੇ ਕਿੰਨੀ ਵਾਰੀ ਰੱਸੀ ਟੱਪੀ ?

4. **ਖ਼ਾਲੀ ਥਾਵਾਂ ਭਰੋ—**

(1) ਅਧਿਆਪਕਾ .......... ਸੀਟੀ ਵਜਾ ਦਿੱਤੀ ਹੈ।

(2) ਆਪਣੇ ......... ਜੋੜ ਕੇ ਰੱਖੋ।

(3) ਲਹੂ ........... ਗੇੜ ......... ਚੱਲਣ ਲੱਗ ਪੈਂਦਾ ਹੈ।

(4) ਮਿੰਨੀ ......... ਪੰਦਰਾਂ ........... ਰੱਸੀ ਟੱਪੀ ਹੈ।

5. **ਵਾਕ ਬਣਾਓ—**

ਪਿਆਰ, ਨੰਬਰ, ਮੁਕਾਬਲਾ, ਸੋਹਣੇ, ਘੁੰਮਣਾ।

6. **ਕਰੋ—**

ਰੱਸੀ ਟੱਪਣ ਦੀ ਖੇਡ ਖੇਲੋ।



ਪਾਠ ਚੌਧਵਾਂ

# ਸਕੂਲ ਮੇਰਾ ਮੰਦਰ

ਕਿਰਨਦੀਪ 'ਜਨਤਾ ਪਬਲਿਕ ਸਕੂਲ' ਵਿੱਚ ਪੜਦਾ ਸੀ। ਸਕੂਲ ਵਿੱਚ ਇੱਕ ਨੌਕਰ ਠੀਕ ਕੰਮ ਨਹੀਂ ਕਰਿਆ ਕਰਦਾ ਸੀ। ਪ੍ਰਿੰਸੀਪਲ ਨੇ ਉਸ ਨੌਕਰ ਨੂੰ ਸਕੂਲ ਵਿੱਚੋਂ ਕੱਢ ਦਿੱਤਾ।

ਇੱਕ ਦਿਨ ਸ਼ਾਮ ਦਾ ਵੇਲਾ ਸੀ। ਕਿਰਨਦੀਪ ਸੈਰ ਨੂੰ ਜਾ ਰਿਹਾ ਸੀ। ਰਾਹ ਵਿੱਚ ਉਹੋ ਨੌਕਰ ਉੱਚੀ ਉੱਚੀ ਕਹਿ ਰਿਹਾ ਸੀ 'ਜਨਤਾ ਪਬਲਿਕ ਸਕੂਲ' ਬੜਾ ਘਟੀਆ ਹੈ। ਉਸ ਦਾ ਪ੍ਰਬੰਧ ਠੀਕ ਨਹੀਂ । ਉੱਥੋਂ ਦੇ ਅਧਿਆਪਕ ਠੀਕ ਨਹੀਂ।



ਇਹ ਸਾਰੀਆਂ ਗੱਲਾਂ ਕਿਰਨਦੀਪ ਨੇ ਵੀ ਸੁਣ ਲਈਆਂ । ਉਹ ਨੌਕਰ ਕੋਲ ਗਿਆ।

ਕਿਰਨਦੀਪ ਨੇ ਉਸ ਨੂੰ ਪੁੱਛਿਆ, "ਤੂੰ ਮੇਰੇ ਸਕੂਲ ਨੂੰ ਕਿਉਂ ਗਾਲ੍ਹਾਂ ਕੱਢਦਾ ਏਂ?" ਨੌਕਰ ਨੇ ਗੁੱਸੇ ਵਿੱਚ ਕਿਹਾ, 'ਮੈਂ ਗਾਲ੍ਹਾਂ ਨਹੀਂ ਕੱਢ ਰਿਹਾ, ਉਹ ਸਕੂਲ ਹੈ ਹੀ ਭੈੜਾ। ਉੱਥੋਂ ਦੇ ਅਧਿਆਪਕ ਭੈੜੇ ਹਨ। ਉੱਥੋਂ ਦਾ ਪ੍ਰਿੰਸੀਪਲ ਭੈੜਾ ਹੈ। ਉੱਥੋਂ ਦਾ ਪ੍ਰਬੰਧ ਭੈੜਾ ਹੈ। ਉੱਥੋਂ ਦੇ ਵਿਦਿਆਰਥੀ ਭੈੜੇ ਹਨ।"

ਕਿਰਨਦੀਪ ਨੂੰ ਗੁੱਸਾ ਆ ਗਿਆ ਅਤੇ ਉਸ ਨੇ ਕਿਹਾ, "ਤੂੰ ਝੂਠ ਬੋਲਦਾ ਏਂ। ਤੂੰ ਆਪਣੀ ਗ਼ਲਤੀ ਨਾਲ ਉੱਥੋਂ ਨਿਕਲਿਆ ਹੈਂ। ਆਪਣੀ ਗਲਤੀ ਮੰਨਣ ਦੀ ਥਾਂ ਤੂੰ ਮੇਰੇ ਸਕੂਲ ਨੂੰ ਭੰਡਣ ਲਗ ਪਿਆ ਏਂ। ਖ਼ਬਰਦਾਰ, ਜੋ ਮੇਰੇ ਸਕੂਲ ਨੂੰ ਬੁਰਾ ਭਲਾ ਕਿਹਾ। ਤੂੰ ਮੇਰੇ ਬੇਸ਼ਕ ਚਾਰ ਚਪੇੜਾਂ ਮਾਰ ਸਕਦਾ ਏਂ, ਪਰ ਮੇਰੇ ਸਕੂਲ ਨੂੰ ਕੁਝ ਨਹੀਂ ਕਹਿ ਸਕਦਾ। ਜਿਹੜਾ ਮੇਰੇ ਸਕੂਲ ਦੇ ਵਿਰੁੱਧ ਬੋਲੇਗਾ, ਮੈਂ ਉਸ ਦਾ ਸਿਰ ਪਾੜ ਸੁਟਾਂਗਾ।"

ਕਿਰਨਦੀਪ ਦੀ ਉੱਚੀ ਆਵਾਜ਼ ਸੁਣ ਕੇ ਉੱਥੇ ਕਈ ਆਦਮੀ ਇੱਕਠੇ ਹੋ ਗਏ। ਇੱਕ ਬੁੱਢੇ ਆਦਮੀ ਨੇ ਕਿਰਨਦੀਪ ਤੋਂ ਇਸ ਰੌਲੇ ਦਾ ਕਾਰਨ ਪੁੱਛਿਆ।

ਕਿਰਨਦੀਪ ਨੇ ਬੜੇ ਸਤਿਕਾਰ ਨਾਲ ਉੱਤਰ ਦਿੱਤਾ "ਬਾਬਾ ਜੀ! ਇਹ ਮੇਰੇ ਸਕੂਲ ਨੂੰ ਬੁਰਾ ਕਹਿ ਰਿਹਾ ਹੈ। ਮੇਰਾ ਸਕੂਲ ਮੰਦਰ ਦੇ ਬਰਾਬਰ ਹੈ। ਮੈਂ ਉੱਥੋਂ ਵਿਦਿਆ ਪ੍ਰਾਪਤ ਕਰਦਾ ਹਾਂ। ਮੈਂ ਉੱਥੋਂ ਚੰਗੀ ਸਿੱਖਿਆ ਲੈਂਦਾ ਹਾਂ। ਮੈਂ ਆਪਣੇ ਸਕੂਲ ਨੂੰ ਮੰਦਰ ਤੋਂ ਵੱਧ ਪੂਜਦਾ ਹਾਂ। ਮੈਂ ਆਪਣੇ ਅਧਿਆਪਕਾਂ ਨੂੰ ਪੂਜਦਾ ਹਾਂ। ਮੇਰੀ ਬੁੱਧੀ ਅਨੁਸਾਰ ਜਿਹੜਾ ਵਿਦਿਆਰਥੀ ਆਪਣੇ ਸਕੂਲ ਦਾ ਸਤਿਕਾਰ ਨਹੀਂ ਕਰਦਾ ਤੇ ਆਪਣੇ ਅਧਿਆਪਕਾਂ ਦਾ ਸਤਿਕਾਰ ਨਹੀਂ ਕਰਦਾ ਉਹ ਵਿਦਿਆਰਥੀ ਹੀ ਨਹੀਂ। ਉਸ ਨੂੰ ਨਾ ਅਸਲੀ ਵਿਦਿਆ ਆ ਸਕਦੀ ਹੈ ਤੇ ਨਾ ਹੀ ਉਹ ਵਿਦਿਆ ਦਾ ਹੱਕਦਾਰ ਹੈ। ਮੈਂ ਆਪਣੇ ਸਕੂਲ ਦਾ ਨਿਰਾਦਰ ਨਹੀਂ ਸਹਾਰ ਸਕਦਾ। ਜਿਹੜਾ ਮੇਰੇ ਸਕੂਲ ਦੇ ਵਿਰੁੱਧ ਬੋਲੇਗਾ ਮੈਂ ਉਸ ਨੂੰ ਜਾਨੋਂ ਮਾਰ ਸੁਟਾਂਗਾ।"

ਕਿਰਨਦੀਪ ਦੀਆਂ ਗੱਲਾਂ ਸੁਣ ਕੇ ਸਾਰੇ ਬਹੁਤ ਹੈਰਾਨ ਹੋਏ। ਬੁੱਢੇ ਆਦਮੀ ਨੇ ਕਿਰਨਦੀਪ ਨੂੰ ਪਿਆਰ ਕਰਦਿਆਂ ਕਿਹਾ, "ਬੇਟਾ! ਵਿਦਿਆਰਥੀ ਤੇਰੇ ਵਰਗੇ ਹੀ ਚਾਹੀਦੇ ਹਨ। ਕਾਕਾ ਤੂੰ ਠੀਕ ਕਹਿੰਦਾ ਹੈਂ। ਜਿਸ ਨੂੰ ਆਪਣੇ ਸਕੂਲ ਅਤੇ ਅਧਿਆਪਕਾਂ ਦਾ ਸਤਿਕਾਰ ਨਹੀਂ, ਉਹ ਅਸਲੀ ਵਿਦਿਆ ਪ੍ਰਾਪਤ ਨਹੀਂ ਕਰ ਸਕਦਾ।"

ਸਾਰਿਆਂ ਨੇ ਕਿਰਨਦੀਪ ਨੂੰ ਸ਼ਾਬਾਸ਼ ਦਿੱਤੀ ਅਤੇ ਨੌਕਰ ਨੂੰ ਸਕੂਲ ਵਿਰੁੱਧ ਮੰਦਾ ਬੋਲਣ ਤੋਂ ਵਰਜਿਆ।

# ਅਭਿਆਸ

1. **ਦਿੱਤੇ ਉਦਾਹਰਣ ਵਾਂਗ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ—**

   ਪੁੱਛ ਪੁੱਛਿਆ
   ਨਿਕਲ ..........................
   ਦੱਸ ..........................
   ਬੋਲ ..........................
   ਤੋਲ ..........................
   ਕੱਢ ..........................

2. **ਦੱਸੋ—**

   (1) ਨੌਕਰ ਨੂੰ ਸਕੂਲ ਵਿੱਚੋਂ ਕਿਉਂ ਕੱਢਿਆਂ ਗਿਆ ਸੀ?
   (2) ਕਿਰਨਦੀਪ ਕਿਹੜੇ ਸਕੂਲ ਪੜ੍ਹਦਾ ਸੀ?
   (3) ਕਿਰਨਦੀਪ ਨੂੰ ਨੌਕਰ ਤੇ ਕਿਉਂ ਗੁੱਸਾ ਆਇਆ ?
   (4) ਕਿਰਨਦੀਪ ਨੇ ਬੁੱਢੇ ਨੂੰ ਕੀ ਕਿਹਾ ?

3. **ਖ਼ਾਲੀ ਥਾਂ ਭਰੋ—**

   (1) ਮੈਂ ਆਪਣੇ ਸਕੂਲ ਨੂੰ ਮੰਦਰ .......... ਵੱਧ ਪੂਜਦਾ ਹਾਂ।
   (2) ਮੈਂ ............ ਸਕੂਲ ਦਾ ਨਿਰਾਦਰ ਨਹੀਂ ਸਹਾਰ ਸਕਦਾ ।
   (3) ਮੈਂ ਆਪਣੇ ਸਕੂਲ .............. ਅਸਲੀ ਵਿਦਿਆਰਥੀ ਹਾਂ।

4. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਵਾਕ ਪੂਰੇ ਕਰੋ—**

   (1) ਉਹ ਅਸਲੀ....... ਪ੍ਰਾਪਤ ਨਹੀਂ ਕਰ ਸਕਦਾ। (ਵਿਦਿਆ, ਇੱਜ਼ਤ)
   (2) ਨਾ ਹੀ ਉਹ ਵਿਦਿਆ ਦਾ ........... ਹੈ। (ਹੱਕਦਾਰ, ਮਾਲਕ)
   (3) ਉਸ ਦਾ ............ ਠੀਕ ਨਹੀਂ। (ਪ੍ਰਬੰਧ, ਰੰਗ)

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ—**

   ਵਿਦਿਆਰਥੀ ਵਿਦਿਆਰਥੀਆਂ
   ਸਾਥੀ ..........................
   ਹਾਕੀ ..........................
   ਪਾਥੀ ..........................
   ਕਾਠੀ ..........................

6. **ਕਰੋ—**

   **ਆਪਣੇ ਸਕੂਲ ਬਾਰੇ ਚਾਰ ਵਾਕ ਲਿਖੋ।**



ਪਾਠ ਪੰਦਰਵਾਂ

# ਦੁਸਹਿਰਾ



ਅੱਜ ਦੁਸਹਿਰਾ ਹੈ। ਅੱਜ ਦੇ ਦਿਨ ਸ੍ਰੀ ਰਾਮ ਚੰਦਰ ਜੀ ਨੇ ਲੰਕਾ ਦੇ ਰਾਜੇ ਰਾਵਣ ਨੂੰ ਜਿਤਿਆ ਤੇ ਮਾਰਿਆ ਸੀ।

ਸ੍ਰੀ ਰਾਮ ਚੰਦਰ ਜੀਂ, ਮਾਤਾ ਸੀਤਾ ਜੀ ਅਤੇ ਸ੍ਰੀ ਲਛਮਣ ਜੀ ਤਿੰਨੇ ਬਨਵਾਸ ਵਿੱਚ ਸਨ। ਉਹ ਤਿੰਨੇ ਜੰਗਲ ਵਿੱਚ ਪੰਚਵੱਟੀ ਅਸਥਾਨ ਤੇ ਇੱਕ ਕੁੱਟੀਆ ਵਿੱਚ ਰਹਿੰਦੇ ਸਨ। ਇਸ ਅਸਥਾਨ ਨੂੰ ਪੰਚਵੱਟੀ ਇਸ ਕਰਕੇ ਕਿਹਾ ਜਾਂਦਾ ਸੀ ਕਿਉਂਕਿ ਇੱਥੇ ਪੰਜ ਵੱਡੇ ਵੱਡੇ ਬੋਹੜ ਸਨ।

ਇੱਕ ਦਿਨ ਸ੍ਰੀ ਰਾਮ ਚੰਦਰ ਜੀ ਤੇ ਸ੍ਰੀ ਲੱਛਮਣ ਜੀ ਬਾਹਰ ਸ਼ਿਕਾਰ ਖੇਡਣ ਗਏ ਹੋਏ ਸਨ। ਮਾਤਾ ਸੀਤਾ ਜੀ ਇੱਕਲੇ ਕੁੱਟੀਆ ਵਿੱਚ ਸਨ।

ਰਾਵਣ ਭੇਸ ਵਟਾ ਕੇ ਕੁੱਟੀਆ ਕੋਲ ਆਇਆ। ਉਹ ਚਲਾਕੀ ਨਾਲ ਮਾਤਾ ਸੀਤਾ ਨੂੰ ਚੁਕ ਕੇ ਲੈ ਗਿਆ। ਮਾਤਾ ਸੀਤਾ ਨੂੰ ਰਾਵਣ ਨੇ ਆਪਣੇ ਮਹੱਲਾਂ ਵਿੱਚ ਕੈਦ ਕਰ ਲਿਆ।

ਸ੍ਰੀ ਰਾਮ ਚੰਦਰ ਜੀ ਨੇ ਹਨੂੰਮਾਨ ਨੂੰ ਮਾਤਾ ਸੀਤਾ ਦਾ ਪਤਾ ਕਰਨ ਲਈ ਭੇਜਿਆ। ਹਨੂੰਮਾਨ ਨੇ ਪਤਾ ਲਾ ਲਿਆ। ਉਸ ਨੇ ਵਾਪਸ ਆਕੇ ਦੱਸਿਆ ਕਿ ਮਾਤਾ ਸੀਤਾ ਰਾਵਣ ਦੇ ਮਹੱਲਾਂ ਵਿੱਚ ਕੈਦ ਹੈ।

ਸ੍ਰੀ ਰਾਮ ਚੰਦਰ ਜੀ ਨੇ ਹਨੂੰਮਾਨ ਦੀ ਸਹਾਇਤਾ ਨਾਲ ਲੰਕਾ ਉੱਤੇ ਚੜ੍ਹਾਈ ਕੀਤੀ। ਬਹੁਤ ਸਖ਼ਤ ਯੁੱਧ ਹੋਇਆ। ਰਾਵਣ ਇਸ ਯੁੱਧ ਵਿੱਚ ਮਾਰਿਆ ਗਿਆ। ਸ੍ਰੀ ਰਾਮ ਚੰਦਰ ਜੀ ਜਿੱਤ ਗਏ। ਉਹ ਮਾਤਾ ਸੀਤਾ ਨੂੰ ਰਾਵਣ ਦੇ ਮਹੱਲਾਂ ਵਿੱਚੋਂ ਵਾਪਸ ਲੈ ਆਏ।

ਸੋ ਦੁਸਹਿਰਾ ਸ੍ਰੀ ਰਾਮ ਚੰਦਰ ਜੀ ਦੀ ਰਾਵਣ ਉੱਤੇ ਜਿਤ ਦੀ ਖ਼ੁਸ਼ੀ ਵਿੱਚ ਹਰ ਸਾਲ ਸਾਰੇ ਦੇਸ਼ ਵਿੱਚ ਮਨਾਇਆ ਜਾਂਦਾ ਹੈ। ਦੁਸਹਿਰੇ ਤੋਂ ਦਸ ਦਿਨ ਪਹਿਲਾਂ ਸ਼ਹਿਰਾਂ ਵਿੱਚ ਰਾਮ ਲੀਲਾ ਅਰੰਭ ਹੋ ਜਾਂਦੀ ਹੈ। ਰਾਮ ਲੀਲਾ ਵਿੱਚ ਸ੍ਰੀ ਰਾਮ ਚੰਦਰ ਜੀ ਦੇ ਜੀਵਨ ਦੀਆਂ ਝਾਕੀਆਂ ਦਿਖਾਈਆਂ ਜਾਂਦੀਆਂ ਹਨ।

ਦਸਵੇਂ ਭਾਵ ਦੁਸਹਿਰੇ ਵਾਲੇ ਦਿਨ ਕਿਸੇ ਖੁੱਲ੍ਹੇ ਮੈਦਾਨ ਵਿੱਚ ਰਾਵਣ ਦਾ ਬਹੁਤ ਵੱਡਾ ਬੁੱਤ ਬਣਾਇਆ ਜਾਂਦਾ ਹੈ। ਇਹ ਬਾਂਸ, ਕਾਗ਼ਜ਼ ਤੇ ਕੱਪੜੇ ਦਾ ਬਣਿਆ ਹੁੰਦਾ ਹੈ। ਬੁੱਤ ਵਿੱਚ ਆਤਸ਼ਬਾਜੀਆਂ ਤੇ ਪਟਾਖੇ ਭਰੇ ਹੋਏ ਹੁੰਦੇ ਹਨ। ਰਾਵਣ ਦੇ ਦਸ ਸਿਰ ਦਿਖਾਏ ਜਾਂਦੇ ਹਨ। ਭਾਵ ਉਹ ਦਸਾਂ ਆਦਮੀਆਂ ਜਿਹਾ ਸਿਆਣਾ ਸੀ। ਸਿਰਾਂ ਦੇ ਵਿੱਚਕਾਰ ਖੋਤੇ ਦਾ ਸਿਰ ਵੀ ਹੁੰਦਾ ਹੈ। ਇਸ ਦਾ ਭਾਵ ਇਹ ਹੈ ਕਿ ਮਾਤਾ ਸੀਤਾ ਨੂੰ ਚੁੱਕਣ ਦੀ ਉਸ ਨੇ ਖੋਤੇ ਵਰਗੀ ਮੂਰਖਤਾ ਕੀਤੀ।

ਦੁਸਹਿਰੇ ਵਾਲੇ ਦਿਨ ਸ਼ਾਮ ਨੂੰ ਜਦ ਸੂਰਜ ਡੁੱਬ ਜਾਂਦਾ ਹੈ, ਤਾਂ ਰਾਵਣ ਦੇ ਬੁੱਤ ਨੂੰ ਅੱਗ ਲਾ ਦਿੱਤੀ ਜਾਂਦੀ ਹੈ। ਅੱਗ ਲੱਗਣ ਨਾਲ ਬੁੱਤ ਦੇ ਅੰਦਰੋਂ ਪਟਾਖੇ ਤੇ ਆਤਸ਼ਬਾਜ਼ੀਆਂ ਚੱਲਦੀਆਂ ਹਨ।

ਉਹ ਵੇਖੋ ਰਾਵਣ ਦਾ ਕਾਲਾ ਬੁੱਤ ਖੜਾ ਹੈ। ਦੂਜੇ ਪਾਸੇ ਸ੍ਰੀ ਰਾਮ ਚੰਦਰ ਜੀ ਪਾਲਕੀ ਵਿੱਚ ਸ੍ਰੀ ਲਛਮਣ ਜੀ ਅਤੇ ਮਾਤਾ ਸੀਤਾ ਜੀ ਨਾਲ ਆ ਰਹੇ ਹਨ ਭਾਵ ਉਹ ਜਿੱਤ ਗਏ ਹਨ। ਹੁਣੇ ਇਸ ਬੁੱਤ ਨੂੰ ਅੱਗ ਲਾ ਦਿੱਤੀ ਜਾਵੇਗੀ।

ਲਓ ਅੱਗ ਲੱਗ ਗਈ ਹੈ। ਰਾਵਣ ਦਾ ਬੁੱਤ ਸੜ ਰਿਹਾ ਹੈ। ਬੁੱਤ ਵਿੱਚੋਂ ਆਤਸ਼ਬਾਜ਼ੀਆਂ ਨਿਕਲ ਰਹੀਆਂ ਹਨ। ਗੋਲੇ ਫੱਟ ਰਹੇ ਹਨ। ਸਭ ਬੱਚੇ ਦੂਰ ਹਟ ਗਏ ਹਨ ਤਾਂ ਜੋ ਕੋਈ ਆਤਸ਼ਬਾਜ਼ੀ ਉਨ੍ਹਾਂ ਦੇ ਵਿੱਚ ਨਾ ਆ ਲਗੇ।

ਲੋਕਾਂ ਨੇ ਆਪਣੇ ਆਪਣੇ ਘਰਾਂ ਨੂੰ ਮੁੜਨਾ ਆਰੰਭ ਦਿੱਤਾ ਹੈ।

## ਅਭਿਆਸ

1. **ਲਿਖੋ—**

(ੳ) ਜਿੱਤਿਆ, ਹਾਰਿਆ, ਭੇਜਿਆ, ਵੇਖਿਆ, ਮਾਰਿਆ, ਮਨਾਇਆ, ਬਣਾਇਆ।

(ਅ) ਅਸਥਾਨ, ਪੰਚਵੱਟੀ, ਬਨਵਾਸ।

2. **ਦੱਸੋ—**

(1) ਅੱਜ ਕਾਹਦਾ ਮੇਲਾ ਹੈ?

(2) ਦੁਸਹਿਰੇ ਨੂੰ ਕੌਣ ਜਿੱਤਿਆ ਸੀ ਤੇ ਕੌਣ ਹਾਰਿਆ ਸੀ?

(3) ਬਨਵਾਸ ਵਿੱਚ ਸ੍ਰੀ ਰਾਮ ਚੰਦਰ ਜੀ ਦੇ ਨਾਲ ਕੌਣ-ਕੌਣ ਸਨ?

(4) ਮਾਤਾ ਸੀਤਾ ਨੂੰ ਕੌਣ ਚੁੱਕ ਕੇ ਲੈ ਗਿਆ ਸੀ?

(5) ਦੁਸਹਿਰੇ ਵਾਲੇ ਦਿਨ ਕਿਸ ਦੇ ਬੁੱਤ ਨੂੰ ਸਾੜਿਆ ਜਾਂਦਾ ਹੈ?

(6) ਰਾਵਣ ਦਾ ਬੁੱਤ ਕਾਹਦਾ ਬਣਿਆ ਹੋਇਆ ਹੁੰਦਾ ਹੈ?

(7) ਬਨਵਾਸ ਵਿੱਚ ਸ੍ਰੀ ਰਾਮ ਚੰਦਰ ਜੀ ਕਿਸ ਅਸਥਾਨ ਤੇ ਰਹੇ ਸਨ?

3. **ਖ਼ਾਲੀ ਥਾਂ ਭਰੋ—**

(1) ਰਾਵਣ ........... ਦਸ ਸਿਰ ਹੁੰਦੇ ਹਨ।

(2) ਸ੍ਰੀ ਰਾਮ ਚੰਦਰ ਜੀ ਅਤੇ ਲਛਮਣ ਜੀ ਬਾਹਰ ......... ਖੇਡਣ ਗਏ।

(3) ਮਾਤਾ ਸੀਤਾ ਜੀ........... ਕੁਟੀਆ ......... ਸਨ ।

(4) ਅੱਗ ਲੱਗਣ ........... ਬੁੱਤ ਦੇ .........  ਪਟਾਖੇ .......... ਆਤਸ਼ਬਾਜ਼ੀਆਂ ਚਲਦੀਆਂ ਹਨ।

4. **ਵਾਕ ਪੂਰੇ ਕਰੋ—**

(1) ਅਸਥਾਨ ਨੂੰ ਪੰਚਵੱਟੀ ਇਸ ਕਰਕੇ ਕਿਹਾ ਜਾਂਦਾ ਸੀ ............... ।

(2) ਦਸਹਿਰੇ ਵਾਲੇ ਦਿਨ ਜਦ ਸੂਰਜ ਡੁੱਬ ਜਾਂਦਾ ਹੈ ਤਾਂ ....................।

5. **ਕਰੋ—**

ਇਸ ਕਹਾਣੀ ਨੂੰ ਜ਼ਬਾਨੀ ਚੇਤੇ ਕਰੋ।



ਪਾਠ ਸੋਲ੍ਹਵਾਂ

# ਰਾਤ ਹੈ ਆ ਰਹੀ

ਸੂਰਜ ਹੈ ਡੁੱਬ ਰਿਹਾ ।
ਸੂਰਜ ਹੈ ਜਾ ਰਿਹਾ ।
ਚਾਨਣ ਹੈ ਮੁੱਕਾ ਰਿਹਾ ।
ਅੰਨ੍ਹੇਰਾ ਹੈ ਆ ਰਿਹਾ ।

ਦਿਨ ਹੈ ਮੁੱਕਿਆ।
ਰਾਤ ਹੈ ਆ ਰਹੀ।
ਝੋਲੀ ਆਪਣੀ ਵਿੱਚ,
ਤਾਰੇ ਹੈ ਲਿਆ ਰਹੀ।

ਵਾਗੀ ਪੱਸ਼ੂ ਲੈ ਕੇ,
ਘਰਾਂ ਵੱਲ ਆ ਰਹੇ।
ਆਲ੍ਹਣਿਆਂ ਵੱਲ ਪੰਛੀ,
ਕਾਹਲੀ ਕਾਹਲੀ ਜਾ ਰਹੇ।





ਹਰ ਇਕ ਨੇ ਘਰ,
ਦੀਵਾ ਹੈ ਜਗਾ ਲਿਆ।
ਲੋ ਹੈ ਕਰ ਲਈ,
ਅੰਨ੍ਹੇਰਾ ਹੈ ਹਟਾ ਲਿਆ।



ਮੰਦਰਾਂ ਵਿੱਚ ਵੱਜੀਆਂ,
ਘੜਿਆਲ ਤੇ ਟੱਲੀਆਂ।
ਸੁਆਣੀਆਂ ਹਵੇਲੀ ਵਲ,
ਮੱਝਾਂ ਚੋਣ ਚੱਲੀਆਂ ।



ਸੂਰਜ ਹੈ ਡੁਬ ਰਿਹਾ,
ਲੋ ਹੈ ਜਾ ਰਹੀ।
ਸੁੱਖ ਤੇ ਅਰਾਮ ਲਈ,
ਰਾਤ ਹੈ ਆ ਰਹੀ।

## ਅਭਿਆਸ

1. **ਵਾਕ ਬਣਾਓ—**
   ਚਾਨਣ, ਅਨ੍ਹੇਰਾ, ਆਲ੍ਹਣਿਆਂ, ਘੜਿਆਲ, ਸੁਆਣੀਆਂ।
2. **ਦੱਸੋ—**
   (ੳ) ਕੌਣ ਜਾ ਰਿਹਾ ਹੈ?
   (ਅ) ਕੌਣ ਆ ਰਿਹਾ ਹੈ?
   (ੲ) ਮੰਦਰਾਂ ਵਿੱਚ ਕੀ ਵੱਜ ਰਿਹਾ ਹੈ?
   (ਸ) ਸੁਆਣੀਆਂ ਹਵੇਲੀ ਵੱਲ ਕੀ ਕਰਨ ਜਾ ਰਹੀਆਂ ਹਨ ?
   (ਹ) ਘਰਾਂ ਵਿੱਚ ਕੀ ਜਗਾਇਆ ਹੈ?
3. **ਖਾਲੀ ਥਾਂ ਭਰੋ—**
   (ੳ) ਮੰਦਰਾਂ ਵਿੱਚ .............. ।
   (ਅ) ਰਾਤ ਹੈ ............ ।
   (ੲ) ਦੀਵਾ ਹੈ ............ ।
4. **ਕਰੋ—**
   **ਸਾਰੀ ਕਵਿਤਾ ਜ਼ਬਾਨੀ ਯਾਦ ਕਰੋ।**



## ਪਾਠ ਸਤਾਰ੍ਹਵਾਂ

# ਸਾਥੀਆਂ ਦਾ ਦਰਦੀ

ਨਦੀ ਦਾ ਕਿਨਾਰਾ ਹੈ। ਪੰਜ ਸਤ ਬਾਲਕ ਖੇਡ ਰਹੇ ਹਨ। ਇੱਕ ਬਾਲਕ ਨੇ ਬਹੁਤ ਸੋਹਣੇ ਕੱਪੜੇ ਪਾਏ ਹੋਏ ਹਨ। ਉਹ ਰਾਜ ਕੁਮਾਰ ਜਾਪਦਾ ਹੈ। ਇਹਨਾਂ ਸਾਰੇ ਬਾਲਕਾਂ ਕੋਲ ਨਿੱਕੇ ਨਿੱਕੇ ਨਕਲੀ ਤੀਰ ਹਨ। ਇਹ ਨਕਲੀ ਲੜਾਈ ਕਰਨਾ ਖੇਡ ਰਹੇ ਹਨ।

ਰੇਸ਼ਮੀ ਕੱਪੜਿਆਂ ਵਾਲਾ ਬਾਲਕ ਸਾਰੇ ਬਾਲਕਾਂ ਦੇ ਤੀਰ ਕਮਾਨ ਵੇਖ ਰਿਹਾ ਹੈ। ਇਸ ਬਾਲਕ ਨੇ ਸਾਰੇ ਬਾਲਕਾਂ ਦੇ ਹੱਥ ਵੇਖੇ ਹਨ। ਸਾਰੇ ਬਾਲਕਾਂ ਦੇ ਹੱਥ ਖ਼ਾਲੀ ਹਨ। ਕਿਸੇ ਦੇ ਵੀ ਕੜੇ ਨਹੀਂ ਹਨ। ਬਾਲਕ ਆਪਣੇ ਤੀਰ ਕਮਾਨ ਲੜਾਈ ਲਈ ਠੀਕ ਕਰਨ ਲੱਗ ਪੈਂਦੇ ਹਨ। ਸੋਹਣੇ ਕੱਪੜਿਆਂ ਵਾਲਾ ਬਾਲਕ ਇੱਕ ਪਾਸੇ ਖੜਾ ਹੋ ਕੇ ਸੋਚਣ ਲੱਗ ਪੈਂਦਾ ਹੈ, 'ਮੇਰ ਹਥੀਂ ਸੋਨੇ ਦੇ ਕੜੇ ਹਨ। ਇਨ੍ਹਾਂ ਦੇ ਹਥੀਂ ਲੋਹੇ ਦੇ ਕੜੇ ਵੀ ਨਹੀਂ ਹਨ। ਮੈਂ ਇਨ੍ਹਾਂ ਦਾ ਸਾਥੀ ਕਿਵੇਂ ਬਣ ਸਕਦਾ ਹਾਂ। ਇਹ ਮੇਰੇ ਨਾਲ



ਪਿਆਰ ਨਹੀਂ ਕਰਨਗੇ। ਮੇਰੇ ਸੱਚੇ ਮਿੱਤਰ ਨਹੀਂ ਬਨਣਗੇ। ਮਿੱਤਰ ਤੇ ਸਾਥੀ ਬਨਣ ਲਈ ਸਾਂਝ ਚਾਹੀਦੀ ਹੈ। ਜਾਂ ਤਾਂ ਇਨ੍ਹਾਂ ਸਾਰਿਆਂ ਦੇ ਹੱਥੀਂ

ਵੀ ਸੋਨੇ ਦੇ ਕੜੇ ਹੋਣੇ ਚਾਹੀਦੇ ਹਨ ਜਾਂ ਮੈਨੂੰ ਵੀ ਲਾਹ ਕੇ ਸੁੱਟ ਦੇਣੇ ਚਾਹੀਦੇ ਹਨ। ਮੈਂ ਆਪਣੇ ਸੋਨੇ ਦੇ ਕੜੇ ਲਾਹ ਕੇ ਹੀ ਇਹਨਾਂ ਦਾ ਸਾਥੀ ਬਣ ਸਕਦਾ ਹਾਂ। ਮੈਂ ਆਪਣੇ ਸੋਨੇ ਦੇ ਕੜੇ ਲਾਹ ਸੁਟਾਂਗਾ।'

ਉਸ ਨੇ ਆਪਣੇ ਸਾਥੀਆਂ ਨੂੰ ਪੁਛਿਆ, 'ਸਾਥੀਓ ! ਤੁਸੀਂ ਸੋਨੇ ਦੇ ਕੜੇ ਕਿਉਂ ਨਹੀਂ ਪਾਏ?'

'ਅਸੀਂ ਗ਼ਰੀਬ ਹਾਂ। ਅਸੀਂ ਕਿਵੇਂ ਸੋਨੇ ਦੇ ਕੜੇ ਪਾ ਸਕਦੇ ਹਾਂ।' ਸਾਰੇ ਬੱਚਿਆਂ ਨੇ ਉੱਤਰ ਦਿੱਤਾ।

ਸੋਨੇ ਦੇ ਕੜਿਆਂ ਵਾਲੇ ਬਾਲਕ ਨੇ ਆਪਣਾ ਇੱਕ ਸੋਨੇ ਦਾ ਕੜਾ ਲਾਹ ਕੇ ਨਦੀ ਵਿੱਚ ਸੁੱਟ ਦਿੱਤਾ।

ਬੱਚੇ ਦੌੜੇ ਦੌੜੇ ਉਸ ਬੱਚੇ ਦੀ ਮਾਤਾ ਕੋਲ ਜਾਂਦੇ ਹਨ। ਮਾਤਾ ਜੀ ਆਉਂਦੇ ਹਨ। ਉਹ ਆਪਣੇ ਬੱਚੇ ਕੋਲੋਂ ਪੁੱਛਦੇ ਹਨ, 'ਬੇਟਾ ! ਕਿੱਥੇ ਸੁੱਟਿਆ ਹੈ ਸੋਨੇ ਦਾ ਕੜਾ ?'

ਬਾਲਕ ਆਪਣਾ ਦੂਜਾ ਸੋਨੇ ਦਾ ਕੜਾ ਲਾਹ ਕੇ ਸੁੱਟ ਦਿੰਦਾ ਹੈ ਤੇ ਕਹਿੰਦਾ ਹੈ 'ਮਾਤਾ ਜੀ ! ਉੱਥੇ ਸੁੱਟਿਆ ਹੈ।'

ਮਾਤਾ ਜੀ ਉਸ ਨੂੰ ਪਿਆਰ ਨਾਲ ਪੁੱਛਦੇ ਹਨ, 'ਬੇਟਾ ! ਤੁਸੀਂ ਐਨੇ ਕੀਮਤੀ ਕੜੇ ਨਦੀ ਵਿੱਚ ਕਿਉਂ ਸੁੱਟ ਦਿਤੇ ?'

ਬਾਲਕ ਆਪਣੀ ਮਾਤਾ ਜੀ ਦੇ ਗਲ ਵਿੱਚ ਬਾਹਾਂ ਪਾ ਕੇ ਕਹਿੰਦਾ ਹਾ, "ਮਾਤਾ ਜੀ ! ਇਹ ਮੇਰੇ ਸਾਥੀ ਹਨ। ਮੇਰੇ ਹੱਥੀਂ ਸੋਨੇ ਦੇ ਕੜੇ ਹਨ। ਇਨ੍ਹਾਂ ਦੇ ਹੱਥੀਂ ਸੋਨੇ ਦੇ ਕੜੇ ਨਹੀਂ ਹਨ। ਜੇ ਮੈਂ ਸੋਨੇ ਦੇ ਕੜੇ ਪਾਵਾਂਗਾ ਤਾਂ ਇਹ ਮੇਰੇ ਮਿੱਤਰ ਨਹੀਂ ਰਹਿਣਗੇ। ਮੈਨੂੰ ਪਿਆਰ ਨਹੀਂ ਕਰਨਗੇ। ਮੇਰੀ ਇਹਨਾਂ ਨਾਲੋਂ ਸਾਂਝ ਟੁੱਟ ਜਾਵੇਗੀ। ਮੈਂ ਇੱਕਲਾ ਰਹਿ ਜਾਵਾਂਗਾ। ਮੈਂ ਸੋਨੇ ਦੇ ਕੜੇ ਤਿਆਗ ਸਕਦਾ ਹਾਂ, ਪਰ ਆਪਣੇ ਗ਼ਰੀਬ ਮਿੱਤਰ ਨਹੀਂ ਤਿਆਗ ਸਕਦਾ।"

ਮਾਤਾ ਜੀ ਨੇ ਆਪਣੇ ਬੱਚੇ ਨੂੰ ਆਪਣੀ ਛਾਤੀ ਨਾਲ ਲਾ ਕੇ ਕਿਹਾ, "ਬੇਟਾ ! ਤੂੰ ਧੰਨ ਏਂ ਜਿਹੜਾ ਆਪਣੇ ਗਰੀਬ ਸਾਥੀਆਂ ਦੀ ਖ਼ਾਤਰ ਆਪਣੇ ਗਹਿਣੇ ਤਿਆਗ ਸਕਦਾ ਏਂ। ਆਪਣੀ ਸ਼ਾਨ ਤਿਆਗ ਸਕਦਾ ਏਂ।"

ਪਤਾ ਹੈ ਇਹ ਬਾਲਕ ਕੌਣ ਹੈ? ਇਹ ਬਾਲ ਗੁਰੂ ਗੋਬਿੰਦ ਸਿੰਘ ਜੀ ਹਨ ਜਿਹਨਾਂ ਪਿੱਛੋਂ ਹਰ ਇੱਕ ਦੇ ਖ਼ਰੀਦ ਕੇ ਪਾ ਸਕਣ ਵਾਲਾ ਲੋਹੇ ਦਾ ਕੜਾ ਪਾਇਆ ਤੇ ਪੁਆਇਆ ।

## ਅਭਿਆਸ

1. **ਲਿਖੋ—**

   ਸਾਥੀ — ਸਾਥੀਆਂ

   ਬਾਂਹ — ਬਾਹਾਂ

   ਮਿੱਤਰ — ਮਿੱਤਰਾਂ

2. **ਦੱਸੋ—**

   (1) ਬੱਚੇ ਕਿੱਥੇ ਖੇਡ ਰਹੇ ਸਨ?

   (2) ਰੇਸ਼ਮੀ ਕੱਪੜਿਆਂ ਵਾਲੇ ਬਾਲਕ ਦੇ ਹੱਥੀਂ ਕਾਹਦੇ ਕੜੇ ਸਨ ?

   (3) ਉਸ ਨੇ ਆਪਣਾ ਸੋਨੇ ਦਾ ਕੜਾ ਕਿਉਂ ਲਾਹ ਕੇ ਨਦੀ ਵਿੱਚ ਸੁੱਟਿਆ ?

   (4) ਰੇਸ਼ਮੀ ਕੱਪੜਿਆਂ ਵਾਲਾ ਬਾਲਕ ਕੌਣ ਸੀ ?

   (5) ਰੇਸ਼ਮੀ ਕੱਪੜਿਆਂ ਵਾਲੇ ਬਾਲਕ ਨੇ ਦੂਜਾ ਕੜਾ ਕਿੱਥੇ ਸੁੱਟਿਆ ?

3. **ਵਾਕ ਪੂਰੇ ਕਰੋ—**

   (1) ਸਾਰੇ ਬਾਲਕਾਂ ਦੇ ਹੱਥ ............ ।

   (2) ਮਾਤਾ ਜੀ ਉੱਥੇ ............ ।

   (3) ਤੁਸੀਂ ਸੋਨੇ ਦੇ ਕੜੇ ............. ।

   (4) ਮੇਰੀ ਇਹਨਾਂ ਨਾਲੋਂ .................... ।

   (5) ਆਪਣੀ ਸ਼ਾਨ ...............।

4. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ—**

   ਸੁੱਟ — ਸੁੱਟਿਆ

   ਪੁੱਟ — ..........................

   ਰੱਖ — ..........................

   ਹੱਸ — ..........................

   ਦੱਸ — ..........................

5. **ਕਰੋ—**

   ਆਪਣੇ ਸਾਥੀਆਂ ਦੇ ਹੱਥ ਵੇਖ ਕੇ ਦੱਸੋ ਉਨ੍ਹਾਂ ਦੇ ਕਿਹੋ ਜਿਹੇ ਕੜੇ ਹਨ ?



ਪਾਠ ਅਠਾਰ੍ਹਵਾਂ

# ਅੱਜ ਮੈਂ ਝੰਡਾ ਲਹਿਰਾਉਣਾ ਹੈ



ਹਰਜੀਤ ਤੇ ਕਿਰਨਦੀਪ ਸਕੂਲ ਜਾ ਰਹੇ ਸਨ। ਹਰਜੀਤ ਸਰਕਾਰੀ ਸਕੂਲ ਵਿੱਚ ਪੜ੍ਹਦਾ ਸੀ। ਕਿਰਨਦੀਪ ਪਬਲਿਕ ਸਕੂਲ ਵਿੱਚ ਪੜ੍ਹਦਾ ਸੀ। ਕਿਰਨਦੀਪ ਦੇ ਬਹੁਤ ਹੀ ਸੋਹਣੇ ਕੱਪੜੇ ਪਾਏ ਹੋਏ ਸਨ। ਰੇਸ਼ਮੀ ਪੱਟਕਾ ਸੀ। ਪੀਲੇ ਰੰਗ ਦੀ ਰੇਸ਼ਮੀ ਕਮੀਜ਼ ਸੀ। ਲਾਲ ਟਾਈ ਲਾਈ ਹੋਈ ਸੀ। ਕਮੀਜ਼ ਉੱਤੇ ਇੱਕ ਬੈਜ਼ ਲਾਇਆ ਹੋਇਆ ਸੀ। ਹਰਜੀਤ ਦੇ ਚਿੱਟੀ ਕਮੀਜ਼ ਸੀ। ਨੀਲੀ ਨਿਕਰ ਪਾਈ ਹੋਈ ਸੀ। ਨੀਲਾ ਪੱਟਕਾ ਸੀ। ਹਰਜੀਤ ਕਿਰਨਦੀਪ ਦੇ ਸੋਹਣੇ ਕੱਪੜੇ ਵੇਖ ਕੇ ਹੈਰਾਨ ਹੁੰਦਾ ਹੈ ਤੇ ਪੁੱਛਦਾ ਹੈ :

**ਹਰਜੀਤ**—ਕਿਰਨਦੀਪ! ਕੀ ਗੱਲ ਏ ? ਅੱਜ ਬੜੇ ਸੋਹਣੇ ਕੱਪੜੇ ਪਾਏ ਹੋਏ ਹਨ। ਤੂੰ ਸਕੂਲ ਜਾ ਰਿਹਾ ਹੈਂ ਕਿ ਕਿਸੇ ਮੇਲੇ ਤੇ ?

**ਕਿਰਨਦੀਪ**—ਮੈਂ ਸਕੂਲ ਚੱਲਿਆਂ ਹਾਂ, ਮੇਲੇ ਨਹੀਂ ਚੱਲਿਆ।

**ਹਰਜੀਤ**—ਫੇਰ ਐਨੇ ਸੋਹਣੇ ਕੱਪੜੇ ਕਿਉਂ ਪਾਏ ਹੋਏ ਹਨ ?

**ਕਿਰਨਦੀਪ**—ਅੱਜ ਮੈਂ ਝੰਡਾ ਲਹਿਰਾਉਣਾ ਹੈ।

**ਹਰਜੀਤ**—ਵਾਹ! ਤੂੰ ਝੰਡਾ ਲਹਿਰਾਉਣਾ ਏਂ ? ਤੂੰ ਅਜੇ ਦੂਜੀ ਵਿੱਚ ਪੜ੍ਹਦਾ ਏਂ। ਠੀਕ ਹੈ ਨਾ। ਝੰਡਾ ਤਾਂ ਬਹੁਤ ਵੱਡਾ ਆਦਮੀ ਲਹਿਰਾਇਆ ਕਰਦਾ ਹੈ। ਤੂੰ ਮੈਨੂੰ ਮਖੌਲ ਕਰ ਰਿਹਾ ਹੈਂ।

**ਕਿਰਨਦੀਪ**—ਮੈਂ ਮਖ਼ੌਲ ਨਹੀਂ ਕਰ ਰਿਹਾ ਹਾਂ । ਮੈਂ ਠੀਕ ਕਹਿ ਰਿਹਾ ਹਾਂ ।

**ਹਰਜੀਤ**—ਅੱਛਾ!

**ਕਿਰਨਦੀਪ**—ਅਸਲ ਵਿੱਚ ਗੱਲ ਇਹ ਹੈ ਕਿ ਸਾਡੇ ਸਕੂਲ ਵਿੱਚ ਇੱਕ ਨਵਾਂ ਰਿਵਾਜ ਹੈ।

**ਹਰਜੀਤ**—ਕੀ ?

**ਕਿਰਨਦੀਪ**—ਸਕੂਲ ਲੱਗਣ ਤੋਂ ਪਹਿਲਾਂ ਨਿੱਤ ਝੰਡਾ ਲਹਿਰਾਇਆ ਜਾਂਦਾ ਹੈ।

**ਹਰਜੀਤ**—ਇਹ ਤਾਂ ਕੋਈ ਨਵੀਂ ਗੱਲ ਨਹੀਂ ਹੈ। ਸਾਡੇ ਸਕੂਲ ਵਿੱਚ ਵੀ ਝੰਡਾ ਹਰ ਸਵੇਰ ਲਹਿਰਾਇਆ ਜਾਂਦਾ ਹੈ।

**ਕਿਰਨਦੀਪ**—ਕੌਣ ਲਹਿਰਾਉਂਦਾ ਹੈ ਝੰਡਾ ?

**ਹਰਜੀਤ**—ਚਪੜਾਸੀ। ਘੰਟੀ ਵਜਾ ਕੇ ਚਪੜਾਸੀ ਹੀ ਰੱਸੀ ਖਿੱਚ ਦਿੰਦਾ ਹੈ ਤੇ ਝੰਡਾ ਲਹਿਰਾਉਣ ਲੱਗ ਪੈਂਦਾ ਹੈ। ਕਿਸੇ ਸਮਾਗਮ ਉੱਤੇ ਝੰਡਾ ਲਹਿਰਾਉਣ ਲਈ ਬਾਹਰੋਂ ਕੋਈ ਨੇਤਾ ਜ਼ਰੂਰ ਸਦਿਆ ਜਾਂਦਾ ਹੈ।

**ਕਿਰਨਦੀਪ**—ਸਾਡੇ ਸਕੂਲ ਵਿੱਚ ਤਾਂ ਹਰ ਸਵੇਰ ਪੂਰੀ ਸ਼ਾਨ ਨਾਲ ਝੰਡਾ ਲਹਿਰਾਇਆ ਜਾਂਦਾ ਹੈ।

**ਹਰਜੀਤ**—ਅੱਛਾ!

**ਕਿਰਨਦੀਪ**—ਪਹਿਲਾਂ ਸ਼ਬਦ ਪੜ੍ਹਿਆ ਜਾਂਦਾ ਹੈ। ਫੇਰ ਅਰਦਾਸ ਹੁੰਦੀ ਹੈ। ਅਰਦਾਸ ਤੋਂ ਮਗਰੋਂ ਪੀ. ਟੀ. ਹੁੰਦੀ ਹੈ। ਫੇਰ ਇੱਕ ਵਿਦਿਆਰਥੀ ਝੰਡਾ ਲਹਿਰਾਉਂਦਾ ਹੈ।

**ਹਰਜੀਤ**—ਝੰਡਾ ਵਿਦਿਆਰਥੀ ਲਹਿਰਾਉਂਦਾ ਹੈ?

**ਕਿਰਨਦੀਪ**—ਹਾਂ! ਵਿਦਿਆਰਥੀ ਵੀ ਪਹਿਲੀਆਂ ਛੋਟੀਆਂ ਸ਼ਰੇਣੀਆਂ ਦਾ ਹੁੰਦਾ ਹੈ।

**ਹਰਜੀਤ**—ਕਿਹੜੀ ਸ਼ਰੇਣੀ ਦਾ ਹੁੰਦਾ ਹੈ?

**ਕਿਰਨਦੀਪ**—ਨਰਸਰੀ ਦਾ ਜਾਂ ਕੇ. ਜੀ. ਦਾ, ਪਹਿਲੀ ਦਾ ਤੇ ਜਾਂ ਦੂਜੀ ਦਾ।

**ਹਰਜੀਤ**—ਕਮਾਲ ਏ।



**ਕਿਰਨਦੀਪ**—ਅੱਜ ਮੇਰੀ ਵਾਰੀ ਹੈ। ਇਸੇ ਲਈ ਮੈਂ ਸੋਹਣੇ ਕੱਪੜੇ ਪਾਏ ਹਨ। ਅਧਿਆਪਕਾ ਨੇ ਮੈਨੂੰ ਇਹੋ ਕੱਪੜੇ ਪਾਉਣ ਲਈ ਕਿਹਾ ਹੈ। ਝੰਡਾ ਲਹਿਰਾਉਣ ਵਾਲੇ ਮੁੰਡੇ ਦੀ ਫੋਟੋ ਵੀ ਖ਼ਿਚੀ ਜਾਂਦੀ ਹੈ। ਫੇਰ ਇਹ ਤਸਵੀਰ ਬੋਰਡ ਉੱਤੇ ਲਾਈ ਜਾਂਦੀ ਹੈ।

**ਹਰਜੀਤ**—ਝੰਡਾ ਲਹਿਰਾਉਣ ਵਾਲੇ ਵਿਦਿਆਰਥੀ ਦੀ ਚੋਣ ਕਿਵੇਂ ਕੀਤੀ ਜਾਂਦੀ ਹੈ ?

**ਕਿਰਨਦੀਪ**—ਜਿਹੜਾ ਸਤਿ ਸ੍ਰੀ ਅਕਾਲ ਬਹੁਤ ਸੋਹਣੀ ਬੁਲਾਉਂਦਾ ਹੈ। ਜਿਹੜਾ ਬੱਚਾ ਬਹੁਤ ਸੋਹਣਾ ਤੁਰਦਾ ਹੈ ਜਾਂ ਜਿਹੜਾ ਬੱਚਾ ਖ਼ੁਸ਼ ਰਹਿੰਦਾ ਹੈ।

**ਹਰਜੀਤ**—ਚੋਣ ਕੌਣ ਕਰਦਾ ਹੈ ?

**ਕਿਰਨਦੀਪ**—ਨਰਸਰੀ ਅਤੇ ਕੇ. ਜੀ. ਦੀਆਂ ਅਧਿਆਪਕਾਵਾਂ ਕਰਦੀਆਂ ਹਨ।

**ਹਰਜੀਤ**—ਇਹ ਤਾਂ ਬਹੁਤ ਹੀ ਵਧੀਆ ਗੱਲ ਏ।

**ਕਿਰਨਦੀਪ**—ਸਾਡੇ ਸਕੂਲ ਵਿੱਚ ਅਰੰਭ ਤੋਂ ਹੀ ਇਉਂ ਬੱਚੇ ਨੂੰ ਚੰਗੇ ਵੱਡੇ ਕੰਮਾਂ ਦਾ ਅਭਿਆਸ ਕਰਾਇਆ ਜਾਂਦਾ ਹੈ।

**ਹਰਜੀਤ**—ਅਗਲੇ ਸਾਲ ਮੈਂ ਵੀ ਤੁਹਾਡੇ ਸਕੂਲ ਦਾਖ਼ਲ ਹੋਵਾਂਗਾ।

## ਅਭਿਆਸ

1. **ਦਿੱਤੇ ਉਦਾਹਰਣ ਅਨੁਸਾਰ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ—**

| | |
|---|---|
| ਕਰ | ਕਰਾਇਆ |
| ਲਾ | ..................... |
| ਬੁਲਾ | ..................... |
| ਪੜ੍ਹਾ | ..................... |
| ਲਹਿਰਾ | ..................... |

2. **ਦੱਸੋ —**

(1) ਕਿਰਨਦੀਪ ਨੇ ਕਿਉਂ ਰੇਸ਼ਮੀ ਕੱਪੜੇ ਪਾਏ ਹੋਏ ਸਨ ?
(2) ਕਿਰਨਦੀਪ ਦੇ ਸਕੂਲ ਕੌਣ ਝੰਡਾ ਲਹਿਰਾਉਂਦਾ ਹੈ ?
(3) ਹਰਜੀਤ ਦੇ ਸਕੂਲ ਕੌਣ ਝੰਡਾ ਲਹਿਰਾਉਂਦਾ ਹੈ?
(4) ਹਰਜੀਤ ਨੇ ਕੀ ਫੈਸਲਾ ਕੀਤਾ ?
(5) ਕਿਰਨਦੀਪ ਦੇ ਸਕੂਲ ਵਿੱਚ ਕਿਸ ਦੀ ਫੋਟੋ ਖਿੱਚੀ ਜਾਂਦੀ ਹੈ ?

3. **ਵਾਕਾਂ ਵਿੱਚ ਵਰਤੋ—**

ਅਰਦਾਸ, ਵਿਦਿਆਰਥੀ, ਸਕੂਲ, ਦਾਖ਼ਲ, ਆਰੰਭ ।

4. **ਖ਼ਾਲੀ ਥਾਂ ਭਰੋ—**

(1) ਪੀਲੇ ਰੰਗ .............. ਰੇਸ਼ਮੀ ਕਮੀਜ਼ ਸੀ।
(2) ਅੱਜ ਬੜੇ ........... ਕੱਪੜੇ ਪਾਏ ਹੋਏ ਹਨ।
(3) ਸਾਡੇ ਸਕੂਲ ............ ਤਾਂ ਪੂਰੀ ਸ਼ਾਨ ............ ਹਰ ਸਵੇਰ ਝੰਡਾ ਲਹਿਰਾਇਆ ਜਾਂਦਾ ਹੈ।
(4) ਅੱਜ ........... ਵਾਰੀ ਹੈ।
(5) ਮੁੰਡੇ ............ ਫੋਟੋ ............... ਖਿੱਚੀ ਜਾਂਦੀ ਹੈ।

5. **ਕਰੋ—**

ਆਪਣੇ ਸਕੂਲ ਵਿੱਚ ਝੰਡਾ ਲਹਿਰਾਉਣ ਵਾਲੇ ਨੂੰ ਵੇਖੋ ਉਹ ਕਿਵੇਂ ਰੱਸੀ ਖਿਚਦਾ ਹੈ।

★★★★

## ਪਾਠ ਉੱਨੀਵਾਂ

# ਚਿੜੀ-ਛਿੱਕਾ

ਇੱਕ ਗਰਾਊਂਡ ਬਣੀ ਹੋਈ ਹੈ। ਜਾਲ ਲੱਗਾ ਹੋਇਆ ਹੈ।

ਚਾਰ ਕੁੜੀਆਂ ਮਿੰਨੀ, ਰਾਣੀ, ਸੰਗੀਤ ਤੇ ਕਵਿਤਾ ਆਪਣੇ ਹੱਥਾਂ ਵਿੱਚ ਛਿੱਕੇ ਲੈ ਕੇ ਆ ਰਹੀਆਂ ਹਨ । ਉਨ੍ਹਾਂ ਨੇ ਨਿੱਕਰਾਂ ਪਾਈਆਂ ਹੋਈਆਂ ਹਨ । ਗਲ ਜਰਸੀਆਂ ਹਨ। ਜਰਸੀਆਂ ਉੱਤੇ ਲਾਲ ਰੰਗ ਨਾਲ ਬੈਡਮਿੰਟਨ ਲਿਖਿਆ ਹੋਇਆ ਹੈ। ਉੱਤੇ ਨੀਲੇ ਰੰਗ ਨਾਲ ਸਕੂਲ ਦਾ ਨਾਂ ਵੀ ਲਿਖਿਆ ਹੋਇਆ ਹੈ।




ਅੱਜ ਇਹਨਾਂ ਦਾ ਮੈਚ ਹੋਣਾ ਹੈ। ਇਹ ਜ਼ਿਲ੍ਹੇ ਵਿੱਚ ਸਭ ਤੋਂ ਚੰਗੀਆਂ ਖਿਡਾਰਨਾਂ ਹਨ। ਮਿੰਨੀ ਤੇ ਰਾਣੀ ਰਾਮ ਆਸ਼ਰਮ ਸਕੂਲ ਦੀਆਂ ਵਿਦਿਆਰਥਣਾਂ ਹਨ। ਕਵਿਤਾ ਤੇ ਸੰਗੀਤ ਗੁਰੂ ਹਰਿਕ੍ਰਿਸ਼ਨ ਸਕੂਲ ਦੀਆਂ ਵਿਦਿਆਰਥਣਾਂ ਹਨ ।

ਲਓ ਖਿਡਾਉਣ ਵਾਲੀ ਅਧਿਆਪਕਾ ਵੀ ਆ ਗਈ ਹੈ। ਇਸ ਨੇ ਵੀ ਨਿੱਕਰ ਤੇ ਜਰਸੀ ਪਾਈ ਹੋਈ ਹੈ। ਇਸ ਕੋਲ ਸੀਟੀ ਹੈ। ਉਹ ਸੀਟੀ ਵਜਾਉਂਦੀ ਹੈ। ਇੱਕ ਸਕੂਲ ਵਲੋਂ ਰਾਣੀ ਤੇ ਦੂਜੇ ਸਕੂਲ ਵਲੋਂ ਸੰਗੀਤ ਅਧਿਆਪਕਾ ਕੋਲ ਆਉਂਦੀਆਂ ਹਨ।

ਅਧਿਆਪਕਾ ਆਪਣੀ ਜੇਬ ਵਿੱਚੋਂ ਰੁਪਿਆ ਕੱਢ ਕੇ ਉੱਪਰ ਨੂੰ ਸੁੱਟਦੀ ਹੈ ਤੇ ਰਾਣੀ ਨੂੰ ਪੁੱਛਦੀ ਹੈ 'ਸਿੱਧਾ ਕਿ ਪੁੱਠਾ'।

ਰਾਣੀ ਕਹਿੰਦੀ ਹੈ 'ਪੁੱਠਾ'।

ਰੁਪਿਆ ਡਿੱਗਦਾ ਹੈ। ਉਸ ਦਾ ਸਿੱਧਾ ਪਾਸਾ ਉੱਪਰ ਹੈ। ਇਸ ਦਾ ਭਾਵ ਰਾਣੀ ਹਾਰ ਗਈ ਹੈ। ਸੰਗੀਤ ਜਿੱਤ ਗਈ ਹੈ। ਸੰਗੀਤ ਖੱਬਾ ਪਾਸਾ ਮੰਗਦੀ ਹੈ। ਕਵਿਤਾ ਨੂੰ ਨਾਲ ਲੈ ਕੇ ਜਾਲ ਦੇ ਖੱਬੇ ਪਾਸੇ ਆ ਜਾਂਦੀ ਹੈ। ਮਿੰਨੀ ਤੇ ਰਾਣੀ ਜਾਲ ਦੇ ਸੱਜੇ ਪਾਸੇ ਖੜ੍ਹੋ ਜਾਂਦੀਆਂ ਹਨ।

ਉਹ ਗੋਲ ਲੰਮੇ ਸਾਰੇ ਡੱਬੇ ਵਿੱਚੋਂ ਚਿੜੀਆਂ ਕੱਢਦੀਆਂ ਹਨ। ਉਹਨਾਂ ਨੂੰ ਪਰਖਣ ਲਈ ਹਵਾ ਵਿੱਚ ਮਾਰਦੀਆਂ ਹਨ। ਇਉਂ ਉਹ ਵੇਖਦੀਆਂ ਹਨ ਕਿ ਚਿੜੀਆਂ ਬਹੁਤੀਆਂ ਹੱਲਕੀਆਂ ਜਾਂ ਬਹੁਤੀਆਂ ਭਾਰੀਆਂ ਤਾਂ ਨਹੀਂ ਹਨ।

ਅਧਿਆਪਕਾ ਸੀਟੀ ਵਜਾਉਂਦੀ ਹੈ। ਸਾਰੀਆਂ ਚਿੜੀਆਂ ਆਪਣੇ ਕੋਲ ਰੱਖ ਲੈਂਦੀ ਹੈ। ਮਿੰਨੀ ਨੂੰ ਖੇਡ ਸ਼ੁਰੂ ਕਰਨ ਲਈ ਕਹਿੰਦੀ ਹੈ। ਮਿੰਨੀ ਨੇ ਚਿੜੀ ਮਾਰੀ ਹੈ ਪਰ ਉਹ ਜਾਲ ਨਾਲ ਲਗ ਗਈ ਹੈ। ਉਸ ਨੇ ਫੇਰ ਚਿੜੀ ਮਾਰੀ ਹੈ। ਉਹ ਫੇਰ ਜਾਲ ਨਾਲ ਲਗ ਗਈ ਹੈ। ਤੀਜੀ ਵਾਰੀ ਚਿੜੀ ਜਾਲ ਦੇ ਦੂਜੇ ਪਾਸੇ ਚਲੀ ਗਈ ਹੈ। ਖੇਡ ਅਰੰਭ ਕਰਨ ਸਮੇਂ ਜਦ ਚਿੜੀ ਮਾਰੀ ਜਾਂਦੀ ਹੈ ਤਾਂ ਉਸ ਨੂੰ ਸਰਵਿਸ ਕਰਨਾ ਕਹਿੰਦੇ ਹਨ। ਚਿੜੀ ਹਰ ਹਾਲਤ ਦੂਜੇ ਪਾਸੇ ਜਾਣੀ ਚਾਹੀਦੀ ਹੈ। ਜਿਸ ਦੇ ਪਾਸੇ ਚਿੜੀ ਡਿੱਗ ਪਵੇ, ਉਹ ਇਕ ਪੁਆਇੰਟ ਹਾਰ ਜਾਂਦਾ ਹੈ। ਜੇ ਸਰਵਿਸ ਕਰਨ ਲੱਗਿਆਂ ਚਿੜੀ ਦੋ ਵਾਰੀ ਜਾਲ ਵਿੱਚ ਲਗ ਜਾਵੇ ਤਾਂ ਤੀਜੀ ਵਾਰੀ ਸਰਵਿਸ ਕਰਨ ਦੀ ਖੁੱਲ ਹੈ।

ਲਓ ਖੇਡ ਅਰੰਭ ਹੋ ਗਈ ਹੈ। ਸੰਗੀਤ ਬਹੁਤ ਚੰਗਾ ਖੇਡ ਰਹੀ ਹੈ। ਚਿੜੀ ਆਪਣੇ ਪਾਸੇ ਡਿੱਗਣ ਨਹੀਂ ਦਿੰਦੀ।

ਇਹ ਖੇਡ ਇੱਕਲਾ ਇੱਕਲਾ ਖਿਡਾਰੀ ਵੀ ਖੇਡ ਸਕਦਾ ਹੈ ਤੇ ਦੋ ਦੋ ਖਿਡਾਰੀ ਵੀ ਖੇਡ ਸਕਦੇ ਹਨ। ਭਾਵ ਇਹ ਖੇਡ ਦੋ ਖਿਡਾਰੀ ਖੇਡ ਸਕਦੇ

ਹਨ ਜਾਂ ਚਾਰ ਖਿਡਾਰੀ। ਬਹੁਤ ਵਾਰੀ ਇਹ ਖੇਡ ਉੱਚੇ ਸਾਰੇ ਬਹੁਤ ਵੱਡੇ ਕਮਰੇ ਅੰਦਰ ਖੇਡੀ ਜਾਂਦੀ ਹੈ ਕਿਉਂਕਿ ਬਾਹਰ ਹਵਾ ਚਿੜੀ ਨੂੰ ਏਧਰ ਉਧਰ ਲੈ ਜਾਂਦੀ ਹੈ। ਹਵਾ ਨਾਲ ਚਿੜੀ ਦੇ ਏਧਰ ਉਧਰ ਜਾਣ ਨਾਲ ਖਿਡਾਰੀ ਠੀਕ ਤਰ੍ਹਾਂ ਖੇਡ ਨਹੀਂ ਸਕਦੇ ਅਤੇ ਖੇਡ ਬੇ-ਅਰਥ ਹੋ ਜਾਂਦੀ ਹੈ।

## ਅਭਿਆਸ

1. **ਲਿਖੋ—**

| | |
|---|---|
| ਚਿੜੀ | ਚਿੜੀਆਂ |
| ਜਰਸੀ | ਜਰਸੀਆਂ |
| ਚੁੰਨੀ | ਚੁੰਨੀਆਂ |
| ਬਿੱਲੀ | ਬਿੱਲੀਆਂ |

2. **ਦੱਸੋ —**
   (ੳ) ਕੌਣ ਕੌਣ ਛਿੱਕੇ ਲੈ ਕੇ ਆਈਆਂ ਹਨ ?
   (ਅ) ਉਹ ਕਿਹੜੇ-ਕਿਹੜੇ ਸਕੂਲ ਦੀਆਂ ਵਿਦਿਆਰਥਣਾਂ ਹਨ ?
   (ੲ) ਅਧਿਆਪਕਾ ਨੇ ਕੀ ਸੁੱਟਿਆ?
   (ਸ) ਖੇਡ ਕਿਸ ਨੇ ਆਰੰਭ ਕੀਤੀ ?
   (ਹ) ਚਿੜੀ ਛਿੱਕਾ ਖੇਡ ਕਿਉਂ ਵੱਡੇ ਕਮਰੇ ਵਿੱਚ ਖੇਡੀ ਜਾਂਦੀ ਹੈ ?
3. **ਖ਼ਾਲੀ ਥਾਂ ਭਰੋ —**
   (1) ਉਸ ਨੂੰ ............. ਕਰਨਾ ਕਹਿੰਦੇ ਹਨ।
   (2) ਇਹ ਖੇਡ ਇੱਕਲਾ ਇੱਕਲਾ .......... ਵੀ ਖੇਡ ਸਕਦਾ ਹੈ।
   (3) ਉਸ ਦਾ .......... ਪਾਸਾ ਉੱਪਰ ਹੈ।
   (4) ਅਧਿਆਪਕਾ ............ ਵਜਾਉਂਦੀ ਹੈ।
4. **ਵਾਕਾਂ ਵਿੱਚ ਵਰਤੋ —**
   ਚਿੜੀ, ਅਧਿਆਪਕਾ, ਖੇਡ, ਡਿੱਗਣ
5. **ਵਾਕ ਪੂਰੇ ਕਰੋ —**
   (1) ਅੱਜ ਇਨ੍ਹਾਂ ਦਾ ਮੈਚ .......... ਹੈ।
   (2) ਉਹ ਸੀਟੀ ................. ਹੈ।
   (3) ਇਸ ਨੇ ਵੀ ਨਿੱਕਰ ਤੇ ........... ਪਾਈ ਹੋਈ ਹੈ ।
   (4) ਸੰਗੀਤ ਜਿੱਤ ........... ਹੈ ।
   (5) ਸਾਰੀਆਂ ਚਿੜੀਆਂ ........... ਕੋਲ ਰੱਖ ਲੈਂਦੀ ਹੈ ।
   (6) ਤੀਜੀ ਵਾਰੀ ਸਰਵਿਸ ............ ਦੀ ਖੁਲ੍ਹ ਹੈ।
6. **ਕਰੋ—ਚਿੜੀ ਛਿੱਕਾ ਖੇਡ ਖੇਡਣੀ ਸਿਖੋ।**



ਪਾਠ ਵੀਹਵਾਂ

# ਕੁਹਾੜੇ ਦਾ ਦਲੀਆ

ਇੱਕ ਫ਼ੌਜੀ ਆਪਣੀਆਂ ਛੁੱਟੀਆਂ ਕੱਟਣ ਲਈ ਘਰ ਜਾ ਰਿਹਾ ਸੀ। ਉਸ ਨੂੰ ਰਾਹ ਵਿੱਚ ਰਾਤ ਪੈ ਗਈ। ਲਾਗੇ ਇੱਕ ਪਿੰਡ ਸੀ। ਉਹ ਕਾਹਲੀ ਨਾਲ ਉਸ ਪਿੰਡ ਅਪੜਿਆ ।

ਉਸ ਨੇ ਇੱਕ ਘਰ ਦਾ ਬੂਹਾ ਖੜਕਾਇਆ। ਇਹ ਘਰ ਇੱਕ ਬੁੱਢੀ ਦਾ ਸੀ। ਬੁੱਢੀ ਬਹੁਤ ਅਮੀਰ ਸੀ, ਪਰ ਬਹੁਤ ਕੰਜੂਸ ਸੀ। ਬੁੱਢੀ ਨੇ ਕੁੰਡਾ ਖੋਲ੍ਹ ਕੇ ਫ਼ੌਜੀ ਨੂੰ ਅੰਦਰ ਲੰਘਾ ਲਿਆ। ਉਸ ਨੂੰ ਆਰਾਮ ਕਰਨ ਲਈ ਮੰਜਾ ਦੇ ਦਿੱਤਾ। ਫ਼ੌਜੀ ਨੇ ਖਾਣ ਲਈ ਕੁਝ ਮੰਗਿਆ। ਬੁੱਢੀ ਨੇ ਕਿਹਾ, 'ਤੂੰ ਕੇਵਲ ਰਾਤ ਕਟ ਸਕਦਾ ਹੈਂ। ਏਥੇ ਖਾਣ ਨੂੰ ਮੇਰੇ ਕੋਲ ਕੁਝ ਨਹੀਂ ਹੈ। ਫ਼ੌਜੀ ਨੂੰ ਬਹੁਤ ਭੁਖ ਲੱਗੀ ਹੋਈ ਸੀ।

ਫ਼ੌਜੀ ਨੂੰ ਉੱਥੇ ਇੱਕ ਬਿਨਾਂ ਦਸਤਿਉਂ ਕੁਹਾੜਾ ਦਿਸਿਆ। ਉਸ ਨੂੰ ਕੋਈ ਗੱਲ ਸੁੱਝ ਗਈ। ਉਹ ਬੱਢੀ ਨੂੰ ਕਹਿਣ ਲਗਾ "ਕੋਈ ਗੱਲ ਨਹੀਂ ਮਾਈ। ਆਪਾਂ ਇਸ ਕੁਹਾੜੇ ਦਾ ਹੀ ਦਲੀਆ ਬਣਾ ਲੈਂਦੇ ਹਾਂ। ਬਸ ਤੂੰ ਇੱਕ ਪਤੀਲਾ ਲਿਆ ਦੇ।"

ਬੁੱਢੀ ਬਹੁਤ ਹੈਰਾਨ ਹੋਈ। ਬੁੱਢੀ ਨੇ ਫ਼ੌਜੀ ਨੂੰ ਪਤੀਲਾ ਲਿਆ ਦਿੱਤਾ। ਫ਼ੌਜੀ ਨੇ ਪਤੀਲਾ ਪਾਣੀ ਨਾਲ ਭਰ ਕੇ ਚੁੱਲੇ ਉੱਤੇ ਰੱਖ ਦਿੱਤਾ। ਹੇਠਾਂ ਅੱਗ ਬਾਲ ਦਿੱਤੀ। ਪਤੀਲੇ ਵਿੱਚ ਕੁਹਾੜਾ ਪਾ ਦਿੱਤਾ ।



ਫ਼ੌਜੀ ਪਤੀਲੇ ਵਿੱਚ ਕੜਛੀ ਵੀ ਫੇਰੀ ਜਾ ਰਿਹਾ ਸੀ ਅਤੇ ਅੱਗ ਵੀ ਬਾਲੀ ਜਾ ਰਿਹਾ ਸੀ। ਉਹ ਕੜਛੀ ਨਾਲ ਪਤੀਲੇ ਵਿੱਚੋਂ ਪਾਣੀ ਇਉਂ ਚੱਖਦਾ ਸੀ ਜਿਵੇਂ ਬਣ ਰਹੇ ਦਲੀਏ ਦਾ ਸੁਆਦ ਵੇਖ ਰਿਹਾ ਹੋਵੇ ।

'ਮਾਈ ਦਲੀਆ ਤਿਆਰ ਹੋ ਰਿਹਾ ਹੈ ਪਰ ਜੇ ਰਤਾ ਕੁ ਮਿੱਠਾ ਮਿਲ ਜਾਵੇ ਤਾਂ ਹੋਰ ਸੁਆਦੀ ਬਣ ਸਕਦਾ ਹੈ', ਫ਼ੌਜੀ ਨੇ ਕਿਹਾ ।

'ਮਿੱਠਾ ਮੇਰੇ ਕੋਲ ਹੈ' ਕਹਿ ਕੇ ਮਾਈ ਨੇ ਮਿੱਠਾ ਲਿਆ ਕੇ ਪਤੀਲੇ ਵਿੱਚ ਪਾ ਦਿੱਤਾ ।

ਕੁਝ ਚਿਰ ਮਗਰੋਂ ਫ਼ੌਜੀ ਨੇ ਫੇਰ ਕਿਹਾ, 'ਮਾਈ ਦਲੀਆ ਤਿਆਰ ਹੈ ਪਰ ਜੇ ਮੁੱਠ ਕੁ ਕਣਕ ਦੇ ਦਾਣੇ ਵਿੱਚ ਪੈ ਜਾਣ ਤਾਂ ਸੁਆਦੀ ਬਣ ਸਕਦਾ ਹੈ।"

'ਦਾਣੇ ਮੇਰੇ ਕੋਲ ਬਹੁਤ ਹਨ' ਕਹਿ ਕੇ ਬੁੱਢੀ ਨੇ ਦਾਣਿਆਂ ਦਾ ਭਰਿਆ ਥਾਲ ਲਿਆ ਦਿੱਤਾ।

ਫ਼ੌਜੀ ਨੇ ਦੋ ਬੁੱਕ ਦਾਣਿਆਂ ਦੇ ਪਤੀਲੇ ਵਿੱਚ ਪਾ ਦਿੱਤੇ ।

ਫ਼ੌਜੀ ਨੇ ਅੱਗ ਬਹੁਤ ਤੇਜ਼ ਕਰ ਦਿੱਤੀ ।

ਉਸ ਨੇ ਕੜਛੀ ਨਾਲ ਦਲੀਏ ਦਾ ਸੁਆਦ ਵੇਖਿਆ ਤੇ ਕਿਹਾ, 'ਮਾਈ ਬਸ ਤਿਆਰ ਹੋ ਗਿਆ ਹੈ। ਪਰ ਜੇ ਥੋੜ੍ਹਾ ਜਿਹਾ ਮੱਖਣ ਵਿੱਚ ਪੈ ਜਾਵੇ ਤਾਂ ਬਹੁਤ ਹੀ ਸੁਆਦੀ ਬਣ ਜਾਏਗਾ।'

ਬੁੱਢੀ ਨੇ ਮੱਖਣ ਲਿਆ ਕੇ ਪਤੀਲੇ ਵਿੱਚ ਪਾ ਦਿੱਤਾ ।

'ਮਾਈ ਜੀ ਦਲੀਆ ਤਿਆਰ ਹੋ ਗਿਆ ਹੈ। ਹੁਣ ਦੋ ਥਾਲੀਆਂ ਤੇ ਦੋ ਚੱਮਚੇ ਲਿਆਓ। ਆਪਾਂ ਰਲ ਕੇ ਖਾਈਏ, ਫ਼ੌਜੀ ਨੇ ਪਤੀਲੇ ਵਿੱਚੋਂ ਕੁਹਾੜਾ ਕਢ ਕੇ ਝੱਟਪੱਟ ਲਕੋ ਦਿੱਤਾ ।

ਬੁੱਢੀ ਥਾਲੀਆਂ ਲਿਆਈ। ਫ਼ੌਜੀ ਨੇ ਥਾਲੀਆਂ ਵਿੱਚ ਦਲੀਆ ਪਾਇਆ। ਦੋਵੇਂ ਖਾਣ ਲਗ ਪਏ।

ਬੁੱਢੀ ਸੁਆਦ ਨਾਲ ਦਲੀਆ ਖਾ ਰਹੀ ਸੀ ਤੇ ਕਹੀ ਜਾ ਰਹੀ ਸੀ 'ਮੈਂ ਇਹੋ ਜਿਹਾ ਸੁਆਦੀ ਦਲੀਆ ਕਦੀ ਨਹੀਂ ਖਾਧਾ। ਕੁਹਾੜੇ ਦਾ ਦਲੀਆ ਤਾਂ ਸਚੀਂ ਬਹੁਤ ਸੁਆਦੀ ਬਣਦਾ ਹੈ।'

ਫ਼ੌਜੀ ਇੱਕ ਇੱਕ ਚੀਜ਼ ਬੁੱਢੀ ਤੋਂ ਲੈ ਕੇ ਦਲੀਆ ਬਣਾਉਣ ਵਿੱਚ ਸਫਲ ਹੋ ਗਿਆ ਸੀ। ਉਹ ਬਹੁਤ ਖ਼ੁਸ਼ ਸੀ ਤੇ ਬੁੱਢੀ ਵੀ ਖ਼ੁਸ਼ ਸੀ।

ਫ਼ੌਜੀ ਨਾਲੇ ਦਲੀਆ ਖਾਈ ਜਾ ਰਿਹਾ ਸੀ ਨਾਲੇ ਹੱਸੀ ਜਾ ਰਿਹਾ ਸੀ। ਬੁੱਢੀ ਨੂੰ ਸਮਝ ਨਹੀਂ ਸੀ ਆਈ ਕਿ ਦਲੀਆ ਕੁਹਾੜੇ ਦਾ ਨਹੀਂ, ਕਣਕ ਦੇ ਦਾਣਿਆਂ, ਖੰਡ ਤੇ ਮੱਖਣ ਨਾਲ ਬਣਿਆ ਸੀ।

## ਅਭਿਆਸ

1. **ਲਿਖੋ—ਦਲੀਆ, ਥਾਲੀਆਂ, ਕੜਛੀ, ਚਮਚੇ, ਖੜਕਾਇਆ, ਦਾਣਿਆਂ।**
2. **ਦੱਸੋ—**
   (1) ਫ਼ੌਜੀ ਕਿੱਥੇ ਜਾ ਰਿਹਾ ਸੀ ?
   (2) ਫ਼ੌਜੀ ਨੇ ਕਿਸ ਦੇ ਘਰ ਦਾ ਕੁੰਡਾ ਖੜਕਾਇਆ ?
   (3) ਫ਼ੌਜੀ ਨੇ ਕੁਹਾੜੇ ਦਾ ਦਲੀਆ ਕਿਵੇਂ ਬਣਾਇਆ ?
   (4) ਫ਼ੌਜੀ ਨੇ ਕੁਹਾੜਾ ਕਦ ਦਲੀਏ ਵਿੱਚੋਂ ਕਢਿਆ ?
   (5) ਦਲੀਆ ਕਿਸ ਚੀਜ਼ ਦਾ ਬਣਿਆ ਸੀ ?
3. **ਖ਼ਾਲੀ ਥਾਂ ਭਰੋ—**
   (1) ਉਹ ਕਾਹਲੀ ਨਾਲ .......... ਪਿੰਡ ਅਪੜਿਆ ।
   (2) ਫ਼ੌਜੀ .......... ਖਾਣ ............ ਕੁਝ ਮੰਗਿਆ ।
   (3) ਬੁੱਢੀ .......... ਕੁੰਡਾ ਖੋਲ੍ਹ ਕੇ ਫ਼ੌਜੀ .......... ਅੰਦਰ ਲੰਘਾ ਲਿਆ ।
   (4) ਬਸ ........... ਇਕ ਪਤੀਲਾ ਲਿਆ ਦੇ ।
   (5) ਫ਼ੌਜੀ .......... ਦੋ ਬੁਕ ਦਾਣਿਆਂ ........ ਪਤੀਲੇ ............. ਪਾ ਦਿੱਤੇ ।
4. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਵਾਕ ਪੂਰੇ ਕਰੋ—**
   (1) ਫ਼ੌਜੀ ਨੇ .............. ਨੂੰ ਕੁਝ ਮੰਗਿਆ । (ਖਾਣ, ਪੀਣ)
   (2) ਆਪਾਂ ਇਸ........ਦਾ ਦਲੀਆ ਬਣਾ ਲੈਂਦੇ ਹਾਂ। (ਕੁਹਾੜੇ , ਰੰਭੇ )
   (3) ਫ਼ੌਜੀ ਨੇ ਪਤੀਲਾ ............ ਨਾਲ ਭਰ ਕੇ ਚੁਲ੍ਹੇ ਉੱਤੇ ਰੱਖ ਦਿੱਤਾ । (ਪਾਣੀ, ਦੁੱਧ)
   (4) .......... ਮੇਰੇ ਕੋਲ ਬਹੁਤ ਹਨ। (ਦਾਣੇ, ਮਖਾਣੇ)
   (5) ਬੁੱਢੀ ............ ਲੈ ਆਈ। (ਥਾਲੀਆਂ, ਕੌਲੀਆਂ)
   (6) ਕੁਹਾੜੇ ਦਾ ਦਲੀਆ ਸੱਚੀਂ ਬੁਹਤ ........... ਹੈ। (ਸੁਆਦੀ, ਬੇਸੁਆਦੀ)
5. **ਕਰੋ—ਇਸ ਕਹਾਣੀ ਨੂੰ ਜ਼ਬਾਨੀ ਯਾਦ ਕਰੋ।**



## ਪਾਠ ਇੱਕੀਵਾਂ

# ਤਾਰੇ



ਨਿੱਕੇ ਨਿੱਕੇ ਪਿਆਰੇ ਪਿਆਰੇ
ਝਿਲਮਿਲ ਝਿਲਮਿਲ ਕਰਦੇ ਤਾਰੇ।
ਐਸੇ ਮਾਰਨ ਇਹ ਲਿਸ਼ਕਾਰੇ।
ਬਾਲਾਂ ਨੂੰ ਇਹ ਕਰਨ ਇਸ਼ਾਰੇ।
ਬਾਲਾਂ ਦੇ ਇਹ ਭਰਨ ਹੁੰਗਾਰੇ।
ਬਾਲਾਂ ਨੂੰ ਇਹ ਲਗਨ ਪਿਆਰੇ ।
ਨਿੱਕੇ ਨਿੱਕੇ ਪਿਆਰੇ ਪਿਆਰੇ ।
ਝਿਲਮਿਲ ਝਿਲਮਿਲ ਕਰਦੇ ਤਾਰੇ।

ਬਾਲ ਇਨ੍ਹਾਂ ਤੋਂ ਜਾਣ ਬਲਿਹਾਰੇ।
ਸੋਹਣੇ ਸੋਹਣੇ ਜਾਪਣ ਸਾਰੇ।
ਜਿਉਂ ਕਾਲੇ ਖੇਸ ਤੇ ਜੜ੍ਹੇ ਸਤਾਰੇ।
ਜਿਉਂ ਚਿੱਟੇ ਮੋਤੀ ਕਿਸੇ ਖਿਲਾਰੇ।
ਨਿੱਕੇ ਨਿੱਕੇ ਪਿਆਰੇ ਪਿਆਰੇ ।
ਝਿਲਮਿਲ ਝਿਲਮਿਲ ਕਰਦੇ ਤਾਰੇ।



## ਅਭਿਆਸ

1. **ਲਿਖੋ—**
   ਝਿਲਮਿਲ ਝਿਲਮਿਲ, ਇਸ਼ਾਰੇ, ਹੁੰਗਾਰੇ, ਖਿਲਾਰੇ, ਸਤਾਰੇ ।
2. **ਖ਼ਾਲੀ ਥਾਂ ਭਰੋ—**
   (ੳ) ਬਾਲਾਂ ਦੇ ਇਹ ਭਰਨ .............. ।
   (ਅ) ਜਿਉਂ ਕਾਲੇ ਖੇਸ ਤੇ ............ ।
   (ੲ) ਜਿਉਂ .......... ਮੋਤੀ ਕਿਸੇ........... ।
3. **ਦੱਸੋ —**
   (1) ਕਾਲੇ ਖੇਸ ਤੇ ਕੀ ਜੜ੍ਹੇ ਹਨ ?
   (2) ਮੋਤੀ ਕਿਹੋ ਜਿਹੇ ਹਨ ?
4. **ਕਰੋ—**
   (1) ਪਹਿਲਾ ਬੰਦ ਯਾਦ ਕਰੋ।
   (2) ਰਾਤ ਨੂੰ ਤਾਰੇ ਵੇਖੋ ।
5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :**

| | |
|---|---|
| ਪਿਆਰਾ | ਪਿਆਰੇ |
| ਲਿਸ਼ਕਾਰਾ | .................... |
| ਇਸ਼ਾਰਾ | .................... |
| ਹੁੰਗਾਰਾ | .................... |
| ਸਤਾਰਾ | .................... |



ਪਾਠ ਬਾਈਵਾਂ

# ਵਰਖਾ ਰੁੱਤ

ਵਰਖਾ ਦੀ ਸੋਹਣੀ ਰੁੱਤ ਹੈ। ਕਾਲੀਆਂ ਘੱਟਾਵਾਂ ਆਈਆਂ ਹੋਈਆਂ ਹਨ। ਨਿੱਕੀਆਂ ਨਿੱਕੀਆਂ ਕਣੀਆਂ ਪੈ ਰਹੀਆਂ ਹਨ। ਇੱਕ ਬਹੁਤ ਸੰਘਣੇ ਪੱਤਿਆਂ ਵਾਲਾ ਪਿੱਪਲ ਹੈ। ਉਸ ਨਾਲ ਪੀਂਘ ਲਟਕ ਰਹੀ ਹੈ। ਛੇ ਕੁੜੀਆਂ ਬਹੁਤ ਸੋਹਣੇ ਸੋਹਣੇ ਕੱਪੜੇ ਪਾ ਕੇ ਹੱਸਦੀਆਂ ਆਉਂਦੀਆਂ ਹਨ। ਸਾਰੀਆਂ ਪੀਂਗ ਵੱਲ ਦੌੜਦੀਆਂ ਹਨ। ਸਭ ਤੋਂ ਪਹਿਲਾਂ ਮਿੰਨੀ ਤੇ ਰਾਣੀ ਪੀਂਘ ਫੜ ਲੈਂਦੀਆਂ ਹਨ। ਉਹ ਦੋਵੇਂ ਜਣੀਆਂ ਪੀਂਘ ਉੱਤੇ ਚੜ੍ਹ ਜਾਂਦੀਆਂ ਹਨ। ਮਿੰਨੀ ਬੈਠ ਜਾਂਦੀ ਹੈਂ। ਰਾਣੀ ਉਸ ਦੇ ਪਿੱਛੇ ਖੜੀ ਹੋ ਜਾਂਦੀ ਹੈ। ਦੋਵੇਂ ਪੀਂਘ ਚੜ੍ਹਾਉਂਦੀਆਂ ਹਨ। ਉਹਨਾਂ ਦੀਆਂ ਰੇਸ਼ਮੀ ਚੁੰਨੀਆਂ ਹਵਾ ਵਿੱਚ ਉੱਡ ਰਹੀਆਂ ਹਨ।



ਚਾਰ ਕੁੜੀਆਂ ਊਸ਼ਾ, ਲਾਡੀ, ਸੰਗੀਤ ਤੇ ਪਾਰੋ ਕਿੱਕਲੀ ਪਾਉਣ ਲੱਗ ਪੈਂਦੀਆਂ ਹਨ। ਊਸ਼ਾ ਤੇ ਲਾਡੀ ਕਿੱਕਲੀ ਪਾਉਂਦੀਆਂ ਹਨ। ਸੰਗੀਤ ਤੇ ਪਾਰੋ ਕਿੱਕਲੀ ਪਾਉਂਦੀਆਂ ਹਨ।

ਦੋਵੇਂ ਜਣੀਆਂ ਆਪਣੇ ਪੈਰ ਜੋੜ ਕੇ ਹੱਥ ਫੜ ਕੇ ਪਿੱਛੇ ਨੂੰ ਭਾਰ ਪਾ ਕੇ ਕਿੱਕਲੀ ਪਾਉਂਦੀਆਂ ਹਨ।

ਕਿੱਕਲੀ ਪਾਉਂਦੀਆਂ ਉਹ ਗਾਉਂਦੀਆਂ ਹਨ :



**ਲਾਡੀ—** ਕਿੱਕਲੀ ਕਲੀਰ ਦੀ।
ਪੱਗ ਮੇਰੇ ਵੀਰ ਦੀ।
ਪੱਟਕਾ ਮੇਰੇ ਭਾਈ ਦਾ।
ਬਹੁਤ ਨਹੀਂ ਖਾਈਦਾ।

**ਊਸ਼ਾ—** ਕਿੱਕਲੀ ਕਲੀਰ ਦੀ।
ਘੋੜੀ ਮੇਰੇ ਵੀਰ ਦੀ।
ਘੋੜੇ ਮੇਰੇ ਭਾਈ ਦੇ।
ਖੀਰ ਪੂੜੇ ਖਾਈਦੇ।

ਪੀਂਘ ਤੇ ਬੈਠੀ ਮਿੰਨੀ ਗਾਉਂਦੀ ਹੈ :

ਕਿੱਕਲੀ ਕਲੀਰ ਦੀ
ਵਹੁਟੀ ਮੇਰੇ ਵੀਰ ਦੀ।
ਫੁੱਲਾਂ ਵਾਂਗ ਆਈ ਏ ।
ਵਰਖਾ ਲਿਆਈ ਏ।

ਇਉਂ ਕਿਕਲੀ ਪਾਈ ਜਾਂਦੀਆਂ ਹਨ ਤੇ ਪੀਂਘ ਝੂਟੀ ਜਾਂਦੀਆਂ ਹਨ। ਨਾਲ ਨਾਲ ਗਾਈ ਵੀ ਜਾਂਦੀਆਂ ਹਨ। ਊਸ਼ਾ ਦੀ ਮਾਤਾ ਪੂੜੇ ਤੇ ਖੀਰ ਲੈ ਕੇ ਆ ਜਾਂਦੀ ਹੈ। ਸਾਰੀਆਂ ਪੀਂਘ ਤੇ ਕਿੱਕਲੀ ਛੱਡ ਕੇ ਮਾਤਾ ਦੇ ਕੋਲ ਆ ਜਾਂਦੀਆਂ ਹਨ। ਸਭ ਪੂੜੇ ਤੇ ਖੀਰ ਖਾਣ ਲਗ ਪੈਂਦੀਆਂ ਹਨ ।

ਕਿਰਨ ਆਉਂਦੀ ਹੈ ਤੇ ਨਾਲ-ਨਾਲ ਗਾਉਂਦੀ ਆਂਦੀ ਹੈ :

ਕਿੱਕਲੀ ਕਲੀਰ ਦੀ।
ਕਾਰ ਮੇਰੇ ਵੀਰ ਦੀ।
ਸਕੂਟਰ ਮੇਰੇ ਭਾਈ ਦਾ।
ਸੌਣ ਦੇ ਮਹੀਨੇ ਕੁੜੀਓ,
ਗਿੱਧਾ ਰੱਜ ਪਾਈਦਾ ।





ਵਰਖਾ ਬਹੁਤ ਤੇਜ਼ ਹੋ ਜਾਂਦੀ ਹੈ। ਸਾਰੀਆਂ ਦੌੜ ਜਾਂਦੀਆਂ ਹਨ।

## ਅਭਿਆਸ

1. **ਲਿਖੋ—**
   ਨਿੱਕੀਆਂ ਨਿੱਕੀਆਂ, ਕਣੀਆਂ, ਕਿੱਕਲੀ ਕਲੀਰ ਦੀ, ਇੱਕਲਿਆਂ, ਸਕੂਟਰ।
2. **ਦੱਸੋ —**
   (1) ਪਿੱਪਲ ਨਾਲ ਕੀ ਲਟਕ ਰਿਹਾ ਹੈ ?
   (2) ਕਿੰਨੀਆਂ ਕੁੜੀਆਂ ਪੀਂਘ ਝੂਟਦੀਆਂ ਹਨ ?
   (3) ਕੁੜੀਆਂ ਦੇ ਨਾਂ ਕੀ ਹਨ ?
   (4) ਕਿੰਨੀਆਂ ਕੁੜੀਆਂ ਕਿੱਕਲੀ ਪਾਉਂਦੀਆਂ ਹਨ ?
   (5) ਉਨ੍ਹਾਂ ਦੇ ਨਾਂ ਕੀ ਹਨ ?
   (6) ਊਸ਼ਾ ਦੀ ਮਾਤਾ ਕੀ ਲਿਆਉਂਦੀ ਹੈ ?
   (7) ਦੂਰੋਂ ਕੌਣ ਦੌੜੀ ਆਉਂਦੀ ਹੈ ?
3. **ਖਾਲੀ ਥਾਂ ਭਰੋ—**
   (1) ਕਾਲੀਆਂ ............ ਆਈਆਂ ਹੋਈਆਂ ਹਨ।
   (2) ਉਸ ........... ਪੀਂਘ ............ ਰਹੀ ਹੈ।
   (3) ਰਾਣੀ ਉਸ ........... ਪਿੱਛੇ ਖੜੀ ਹੋ ਜਾਂਦੀ ਹੈ।
4. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਵਾਕ ਪੂਰੇ ਕਰੋ :**
   (1) ਕਿੱਕਲੀ ਪਾਉਂਦੀਆਂ ਉਹ .............. ਹਨ। (ਗਾਉਂਦੀਆਂ, ਰੋਂਦੀਆਂ)
   (2) ਊਸ਼ਾ ਦੀ ਮਾਤਾ..........ਤੇ ਖੀਰ ਲੈ ਕੇ ਆਈ ਹੈ। (ਪੂੜੇ, ਰੋਟੀਆਂ)
   (3) ਵਰਖਾ ਬਹੁਤ ਤੇਜ਼ ਹੋ ਜਾਂਦੀ ਹੈ, ਸਾਰੀਆਂ ........... ਜਾਂਦੀਆਂ ਹਨ। (ਦੌੜ, ਰੁੱਸ)
   (4) ਰਾਣੀ ਉਸ ਦੇ .......... ਖੜ੍ਹੀ ਹੋ ਜਾਂਦੀ ਹੈ। (ਪਿੱਛੇ, ਉੱਤੇ)
5. **ਕਰੋ—**ਚਾਰੇ ਗੀਤ ਜ਼ਬਾਨੀ ਯਾਦ ਕਰੋ ।



## ਪਾਠ ਤੇਈਵਾਂ

# ਚੰਗਾ ਬੱਚਾ

ਰੇਲ ਗੱਡੀ ਦੇ ਡੱਬੇ ਵਿੱਚ ਬੜੀ ਭੀੜ ਸੀ। ਜਗਦੀਪ ਇੱਕ ਸੀਟ ਉੱਤੇ ਬੈਠਾ ਸੀ। ਉਹ ਦਿੱਲੀ ਜਾ ਰਿਹਾ ਸੀ। ਉਸ ਦੇ ਨਾਲ ਇੱਕ ਬਜ਼ੁਰਗ ਖੜਾ ਸੀ। ਸਾਰੀਆਂ ਸੀਟਾਂ ਉੱਤੇ ਜੁਆਨ ਮੁੰਡੇ ਬੈਠੇ ਸਨ। ਕਿਸੇ ਨੇ ਵੀ ਉਸ ਬਜ਼ੁਰਗ ਲਈ ਥਾਂ ਖਾਲੀ ਨਾ ਕੀਤੀ। ਜਗਦੀਪ ਨੂੰ ਇਹ ਗੱਲ ਚੰਗੀ ਨਾ ਲੱਗੀ। ਉਹ ਆਪਣੀ ਸੀਟ ਤੋਂ ਉੱਠਿਆ ਅਤੇ ਬਜ਼ੁਰਗ ਅੱਗੇ ਹੱਥ ਜੋੜ ਕੇ ਕਹਿਣ ਲੱਗਾ, 'ਬਾਬਾ ਜੀ ! ਆਓ ਬੈਠੋ।'

'ਕਾਕਾ ! ਤੂੰ ਵੀ ਅਜੇ ਬੱਚਾ ਏਂ। ਤੂੰ ਵੀ ਬਹੁਤਾ ਚਿਰ ਖੜਾ ਨਹੀਂ ਰਹਿ ਸਕੇਂਗਾ' ਬਜ਼ੁਰਗ ਨੇ ਜਗਦੀਪ ਨੂੰ ਕਿਹਾ ।

ਜਗਦੀਪ ਨੇ ਮਲੋਮਲੀ ਬਜ਼ੁਰਗ ਨੂੰ ਆਪਣੀ ਸੀਟ ਉੱਤੇ ਬਿਠਾ ਦਿੱਤਾ ਤੇ ਆਪ ਖੜਾ ਹੋ ਗਿਆ। ਕੋਲ ਬੈਠੇ ਜੁਆਨ ਮੁੰਡਿਆਂ ਨੇ ਇਸ ਗੱਲ ਵੱਲ ਧਿਆਨ ਨਾ ਦਿੱਤਾ ।



ਗੱਡੀ ਚਲਦੀ ਗਈ। ਭੀੜ ਹੋਰ ਵੱਧਦੀ ਗਈ। ਇੱਕ ਸਟੇਸ਼ਨ ਤੋਂ ਇੱਕ ਹੋਰ ਬੁੱਢਾ ਚੜ੍ਹਿਆ। ਉਸ ਕੋਲ ਗੱਠੜੀ ਸੀ। ਉਹ ਗੱਠੜੀ ਲੈ ਕੇ ਡਿੱਗਣ ਲੱਗਾ ਸੀ। ਜਗਦੀਪ ਨੇ ਗੱਠੜੀ ਫੜ ਲਈ। ਉਹ ਬੁੱਢਾ ਡਿੱਗਣੋਂ ਬਚ ਗਿਆ। ਜਗਦੀਪ ਨੇ ਬੁੱਢੇ ਨੂੰ ਕਿਹਾ, "ਬਾਬਾ ਜੀ ! ਤੁਸੀਂ ਆਰਾਮ ਨਾਲ ਇੱਥੇ ਖੜ੍ਹੇ ਹੋ ਜਾਓ, ਮੈਂ ਗੱਠੜੀ ਸਾਂਭ ਲੈਂਦਾ ਹਾਂ ।"

'ਭੁੰਜੇ ਨਾ ਰੱਖੀ ਕਾਕਾ' ਬੁੱਢੇ ਨੇ ਕਿਹਾ ।

'ਬਾਬਾ ਜੀ ! ਤੁਸੀਂ ਚਿੰਤਾ ਨਾ ਕਰੋ,' ਜਗਦੀਪ ਨੇ ਉੱਤਰ ਦਿੱਤਾ ।

ਜਗਦੀਪ ਕਿੰਨਾ ਚਿਰ ਗੱਠੜੀ ਸਿਰ ਉੱਤੇ ਰੱਖ ਕੇ ਖੜੋਤਾ ਰਿਹਾ। ਫੇਰ ਸ਼ੈਲਫ ਤੇ ਰੱਖ ਦਿੱਤੀ। ਜਗਦੀਪ ਬੜੀਆਂ ਮਿੱਠੀਆਂ ਮਿੱਠੀਆਂ ਗੱਲਾਂ ਕਰਦਾ ਰਿਹਾ। ਇੱਕ ਸਟੇਸ਼ਨ ਉੱਤੇ ਕਾਫੀ ਸਵਾਰੀਆਂ ਉਤਰੀਆਂ। ਪਹਿਲੇ ਬਜ਼ੁਰਗ ਦੇ ਲਾਗੇ ਥਾਂ ਖ਼ਾਲੀ ਹੋਈ। ਉਸ ਨੇ ਜਗਦੀਪ ਨੂੰ ਬਹਿਣ ਲਈ ਕਿਹਾ, ਪਰ ਜਗਦੀਪ ਨੇ ਆਪਣੇ ਲਾਗੇ ਖੜ੍ਹੇ ਇੱਕ ਹੋਰ ਅੱਧਖੜ ਆਦਮੀ ਨੂੰ ਉੱਥੇ ਬਿਠਾ ਦਿੱਤਾ। ਸਾਰੇ ਸਿਆਣੇ ਆਦਮੀ ਹੈਰਾਨ ਰਹਿ ਗਏ ਕਿ ਆਮ ਤਾਂ ਤੇਰਾ ਚੌਦਾਂ ਸਾਲ ਦਾ ਬੱਚਾ ਲਾਗੇ ਥਾਂ ਖ਼ਾਲੀ ਹੋਣ ਤੇ ਵੀ ਬਹਿਣ ਨਹੀਂ ਦਿਆ ਕਰਦਾ। ਅਗ਼ਲੇ ਸਟੇਸ਼ਨ ਤੇ ਭੀੜ ਹੋ ਵੱਧ ਗਈ। ਜਗਦੀਪ ਨੂੰ ਧੱਕਾ ਲਗਾ। ਉਹ ਡਿੱਗ ਪਿਆ। ਉਸ ਦੀ ਪਗੜੀ ਲਹਿ ਗਈ। ਉਸ ਨੇ ਝੱਟਪੱਟ ਡਿੱਗੀ ਪੱਗੜੀ ਆਪਣੇ ਸਿਰ ਤੇ ਰੱਖੀ ਤੇ ਕਿਹਾ, 'ਵੀਰ ਜੀ ! ਰਤਾ ਹੌਲੀ ਚੜੋ, ਧਕੇ ਨਾ ਮਾਰੋ।' ਬਾਕੀ ਚੜ੍ਹਨ ਵਾਲੀਆਂ ਤੇ ਪਹਿਲਾਂ ਖੜੋਤੀਆਂ ਸਵਾਰੀਆਂ ਬਹੁਤ ਕੌੜਾ ਬੋਲ ਰਹੀਆਂ ਸਨ। ਜਗਦੀਪ ਹੱਥ ਜੋੜ ਕੇ ਹਰ ਇੱਕ ਨੂੰ ਆਰਾਮ ਨਾਲ ਸਫਰ ਕਰਨ ਲਈ ਬੇਨਤੀ ਕਰ ਰਿਹਾ ਸੀ। 'ਚਾਚਾ ਜੀ, ਵੀਰ ਜੀ, ਬਾਬਾ ਜੀ, ਆਪਾਂ ਕਿਹੜਾ ਇੱਥੇ ਬੈਠੇ ਰਹਿਣਾ ਹੈ। ਆਪਾਂ ਰਲਮਿਲ ਕੇ ਗੁਜ਼ਾਰਾ ਕਰ ਲੀਏ।' ਸਾਰੀਆਂ ਸਵਾਰੀਆਂ ਜਗਦੀਪ ਦੀਆਂ ਮਿੱਠੀਆਂ ਮਿੱਠੀਆਂ ਗੱਲਾਂ ਸੁਣ ਕੇ ਹੈਰਾਨ ਹੋ ਰਹੀਆਂ ਸਨ।

ਇੱਕ ਬੁੱਢੇ ਨੇ ਪੁੱਛਿਆ 'ਕਾਕਾ'! ਤੂੰ ਕੀ ਕਰਦਾ ਏਂ । ਤੂੰ ਤਾਂ ਬੜੀਆਂ ਸਿਆਣੀਆਂ ਤੇ ਚੰਗੀਆਂ ਗੱਲਾ ਕਰਦਾ ਏਂ'।

ਜਗਦੀਪ ਨੇ ਪਿਆਰ ਨਾਲ ਕਿਹਾ, 'ਜੀ ਮੈਂ ਸੱਤਵੀਂ ਵਿੱਚ ਪੜ੍ਹਦਾ ਹਾਂ। ਮੇਰੇ ਮਾਪੇ ਤੇ ਅਧਿਆਪਕ ਇਹੋ ਸਿੱਖਿਆ ਦਿੰਦੇ ਰਹਿੰਦੇ ਹਨ 'ਬੇਟਾ! ਮਿੱਠਾ ਬੋਲਨਾ ਹੈ । ਕਿਸੇ ਦੇ ਕੰਮ ਆਉਣਾ ਹੈ। ਬਜ਼ੁਰਗਾਂ ਦੀ ਸੇਵਾ ਕਰਨੀ ਹੈ। ਕਾਕਾ ਤੇਰੀ ਵਿਦਿਆ ਦਾ ਤਾਂ ਹੀ ਲਾਭ ਹੈ ਜੇ ਕਿਸੇ ਦਾ ਭਲਾ ਕਰੇਂ। ਜਿੱਥੋਂ ਦੀ ਤੂੰ ਲੰਘੇਂ ਉੱਥੇ ਤੇਰੇ ਮਗਰੋਂ ਤੇਰੀ ਸ਼ੋਭਾ ਹੋਵੇ। ਸੋ ਮੈਂ ਤਾਂ

ਆਪਣੇ ਮਾਪਿਆਂ ਤੇ ਅਧਿਆਪਕਾਂ ਦੀ ਸਿੱਖਿਆ ਨੂੰ ਵਰਤੋਂ ਵਿੱਚ ਲਿਆਉਣ ਦਾ ਯਤਨ ਕਰ ਰਿਹਾ ਹਾਂ। ਬਾਬਾ ਜੀ! ਪਰ ਮੇਰੇ ਵਿੱਚ ਉਹ ਮਿਠਾਸ ਤੇ ਹਲੀਮੀ ਨਹੀਂ ਆਈ ਜੋ ਮੇਰੇ ਮਾਪੇ ਮੈਥੋਂ ਆਸ ਰੱਖਦੇ ਹਨ। ਤੁਸੀਂ ਅਸੀਸ ਦਿਓ ਕਿ ਮੈਂ ਆਪਣੇ ਮਾਪਿਆਂ ਦੀਆਂ ਆਸਾਂ ਉੱਤੇ ਪੂਰਾ ਉਤਰਾਂ।'

ਜਗਦੀਪ ਦੀਆਂ ਗੱਲਾਂ ਤੋਂ ਸਭ ਲੋਕ ਬਹੁਤ ਪ੍ਰਭਾਵਤ ਹੋਏ। ਸਾਰਿਆਂ ਨੇ ਉਸ ਨੂੰ ਸ਼ਾਬਾਸ਼ ਦਿੱਤੀ।

## ਅਭਿਆਸ

1. **ਲਿਖੋ—**
   (1) ਬੇਟਾ! ਮਿੱਠਾ ਬੋਲਨਾ ਹੈ।
   (2) ਬਜ਼ੁਰਗਾਂ ਦੀ ਸੇਵਾ ਕਰਨੀ ਹੈ।
   (3) ਕਿਸੇ ਦੇ ਕੰਮ ਆਉਣਾ ਹੈ।
2. **ਦੱਸੋ—**
   (1) ਜਗਦੀਪ ਨੇ ਬੁੱਢੇ ਨੂੰ ਕੀ ਕਿਹਾ ?
   (2) ਜਗਦੀਪ ਨੇ ਬੁੱਢੇ ਦੀ ਗੱਠੜੀ ਕਿਵੇਂ ਸਾਂਭੀ ?
   (3) ਜਗਦੀਪ ਸਵਾਰੀਆਂ ਨੂੰ ਕੀ ਕਹਿ ਰਿਹਾ ਸੀ ?
   (4) ਜਗਦੀਪ ਦੇ ਮਾਪਿਆਂ ਨੇ ਉਸ ਨੂੰ ਕੀ ਸਿੱਖਿਆ ਦਿੱਤੀ ਸੀ ?
3. **ਖ਼ਾਲੀ ਥਾਂ ਭਰੋ—**
   (1) ਬਜ਼ੁਰਗਾਂ ............. ਸੇਵਾ ਕਰਨੀ ਹੈ।
   (2) ਬੜੀਆਂ ਸਿਆਣੀਆਂ ............. ਚੰਗੀਆਂ ਗੱਲਾਂ ਕਰਦਾ ਏਂ।
   (3) ਉਸ ............. ਪੱਗੜੀ ਲਹਿ ਗਈ।
   (4) ਮੈਂ ਸੱਤਵੀ .......... ਪੜ੍ਹਦਾ ਹਾਂ।
   (5) ਉੱਥੇ ਤੇਰੇ ............ ਤੇਰੀ ............ ਹੋਵੇ।
4. **ਵਾਕ ਪੂਰੇ ਕਰੋ—**
   (1) ਕਾਕਾ ਤੇਰੀ ਵਿਦਿਆ ਦਾ ਤਾਂ ਹੀ ਲਾਭ ਹੈ ਜੇ ..................।
   (2) ਵੀਰ ਜੀ ਰਤਾ ਹੌਲੀ ਚੜ੍ਹੋ ..................।
   (3) ਕੋਲ ਬੈਠੇ ਮੁੰਡਿਆਂ ਨੇ ................।
5. **ਕਰੋ—ਸਫਰ ਵਿੱਚ ਬਜ਼ੁਰਗਾਂ ਲਈ ਸੀਟ ਖ਼ਾਲੀ ਕਰੋ।**



ਪਾਠ ਚੌਵੀਵਾਂ

# ਨਕਲ ਨਹੀਂ ਮਾਰਨੀ

ਬਾਪੂ ਗਾਂਧੀ ਜੀ ਰਾਜ ਕੋਟ ਦੇ ਸਕੂਲ ਵਿੱਚ ਪੜ੍ਹਦੇ ਸਨ। ਸਕੂਲਾਂ ਦਾ ਇੰਸਪੈਕਟਰ ਸਕੂਲ ਦੀ ਪੜ੍ਹਾਈ ਵੇਖਣ ਆ ਰਿਹਾ ਸੀ। ਅਧਿਆਪਕ ਨੇ ਸਾਰੇ ਬੱਚਿਆਂ ਨੂੰ ਸੋਹਣੇ ਸੋਹਣੇ ਕੱਪੜੇ ਪਾ ਕੇ ਆਉਣ ਲਈ ਕਿਹਾ। ਸਕੂਲ ਦੀ ਚੰਗੀ ਤਰ੍ਹਾਂ ਸਫਾਈ ਤੇ ਸਜਾਵਟ ਕੀਤੀ ਗਈ। ਹੈੱਡਮਾਸਟਰ ਨੇ ਅਧਿਆਪਕਾਂ ਨੂੰ ਕਿਹਾ ਕਿ ਇੰਸਪੈਕਟਰ ਆਏ ਤਾਂ ਚੰਗੇ ਵਿਦਿਆਰਥੀ ਅਗਲੀ ਬੈਂਚ ਤੇ ਬਿਠਾਏ ਜਾਣ।

ਇੰਸਪੈਕਟਰ ਆ ਗਿਆ। ਹੈੱਡਮਾਸਟਰ ਉਸ ਨੂੰ ਵੱਖ ਵੱਖ ਜਮਾਤਾਂ ਵਿੱਚ ਲੈਜਾ ਕੇ ਵਿਦਿਆਰਥੀਆਂ ਦੀ ਪੜ੍ਹਾਈ ਵਿਖਾਉਣ ਲੱਗਾ। ਬਾਪੂ ਗਾਂਧੀ ਵਾਲੇ ਕਮਰੇ ਵਿੱਚ ਵੀ ਅਧਿਆਪਕ ਨੇ ਚੰਗੇ ਵਿਦਿਆਰਥੀਆਂ ਨੂੰ ਅਗਲੇ ਬੈਂਚ ਉੱਤੇ ਬਿਠਾ ਦਿੱਤਾ। ਇਹਨਾਂ ਵਿਦਿਆਰਥੀਆਂ ਵਿੱਚ ਬਾਪੂ ਜੀ ਵੀ ਸਨ। ਇੰਸਪੈਕਟਰ ਇਸ ਕਮਰੇ ਵਿੱਚ ਆਇਆ।



ਇੰਸਪੈਕਟਰ ਬੱਚਿਆਂ ਦੇ ਸਾਫ ਸੁਥਰੇ ਕੱਪੜੇ ਵੇਖ ਕੇ ਬਹੁਤ ਖ਼ੁਸ਼ ਹੋਇਆ। ਇੰਸਪੈਕਟਰ ਨੇ ਅਧਿਆਪਕ ਨੂੰ ਪੁੱਛਿਆ ਕਿ ਉਸ ਨੇ ਆਪਣੇ ਵਿਦਿਆਰਥੀਆਂ ਨੂੰ ਕੀ-ਕੀ ਪੜ੍ਹਾਇਆ ਸੀ? ਅਧਿਆਪਕ ਨੇ ਦੱਸਿਆ ਕਿ ਉਸ ਨੇ ਵਿਦਿਆਰਥੀਆਂ ਨੂੰ ਸ਼ਬਦ-ਜੋੜਾਂ ਦਾ ਅਭਿਆਸ ਬਹੁਤ ਚੰਗੀ ਤਰ੍ਹਾਂ ਕਰਾਇਆ ਸੀ।

ਇੰਸਪੈਕਟਰ ਨੇ ਸ਼ਬਦ-ਜੋੜਾਂ ਦੀ ਪ੍ਰੀਖਿਆ ਲੈਣ ਲਈ ਪੰਜ ਸ਼ਬਦ ਲਿਖਵਾਏ। ਇਹਨਾਂ ਵਿੱਚ ਇੱਕ ਸ਼ਬਦ ਅੰਗਰੇਜ਼ੀ ਦਾ ਕੈਟਲ ਸੀ।

ਬਾਪੂ ਜੀ ਨੇ ਸਾਰੇ ਸ਼ਬਦ ਠੀਕ ਲਿਖ ਲਏ। ਅਧਿਆਪਕ ਬਾਪੂ ਜੀ ਦਾ ਉਦਾਸ਼ ਚਿਹਰਾ ਵੇਖ ਉਹਨਾਂ ਕੋਲ ਆਇਆ। ਬਾਪੂ ਜੀ ਦੀ ਸਲੇਟ ਵੇਖੀ। ਕੈਟਲ ਸ਼ਬਦ ਦੇ ਸ਼ਬਦ-ਜੋੜ ਗ਼ਲਤ ਸਨ। ਅਧਿਆਪਕ ਨੇ ਆਪਣਾ ਪੈਰ ਬਾਪੂ ਜੀ ਦੇ ਪੈਰ ਨਾਲ ਛੋਹਾ ਕੇ ਇਸ਼ਾਰਾ ਕੀਤਾ ਕਿ ਉਹ ਆਪਣੇ ਨਾਲ ਦੇ ਮੁੰਡੇ ਦੀ ਸਲੇਟ ਵੇਖ ਕੇ ਕੈਟਲ ਦੇ ਸ਼ਬਦ-ਜੋੜ ਠੀਕ ਕਰ ਲਵੇ।

ਬਾਪੂ ਜੀ ਹੈਰਾਨ ਰਹਿ ਗਏ। ਉਹ ਆਪਣੇ ਮਨ ਵਿੱਚ ਸੋਚਣ ਲੱਗ ਪਏ, 'ਕੀ ਅਧਿਆਪਕ ਵੀ ਉਸ ਨੂੰ ਧੋਖਾ ਦੇਣ ਲਈ ਕਹਿ ਸਕਦਾ ਹੈ? ਉਸ ਦਾ ਕੰਮ ਤਾਂ ਬੱਚਿਆਂ ਨੂੰ ਨਕਲ ਮਾਰਨੋਂ ਰੋਕਣਾ ਹੈ। ਮੈਂ ਇਹ ਨਹੀਂ ਕਰ ਸਕਾਂਗਾ ।'

ਬਾਪੂ ਜੀ ਨੇ ਆਪਣੇ ਸ਼ਬਦ ਦੇ ਸ਼ਬਦ-ਜੋੜ ਗੁਆਂਢੀ ਦੀ ਸਲੇਟ ਤੋਂ ਸ਼ਬਦ-ਜੋੜ ਵੇਖ ਕੇ ਠੀਕ ਨਾ ਕੀਤੇ।

ਸਾਰੇ ਬੱਚਿਆਂ ਨੇ ਆਪਣੀ ਆਪਣੀ ਸਲੇਟ ਇੰਸਪੈਕਟਰ ਨੂੰ ਵਿਖਾਈ। ਸਭ ਬੱਚਿਆਂ ਦੇ ਸਾਰੇ ਸ਼ਬਦ-ਜੋੜ ਠੀਕ ਸਨ, ਕੇਵਲ ਬਾਪੂ ਜੀ ਦਾ ਕੈਟਲ ਸ਼ਬਦ-ਜੋੜ ਗ਼ਲਤ ਸੀ।

ਇੰਸਪੈਕਟਰ ਚਲਾ ਗਿਆ। ਅਧਿਆਪਕ ਨੇ ਬਹੁਤ ਗੁੱਸੇ ਵਿੱਚ ਬਾਪੂ ਜੀ ਨੂੰ ਕਿਹਾ, 'ਤੂੰ ਮੇਰਾ ਨਿਰਾਦਰ ਕਰਾ ਦਿੱਤਾ ਹੈ। ਤੂੰ ਕਿਉਂ ਆਪਣਾ ਸ਼ਬਦ-ਜੋੜ ਠੀਕ ਨਹੀਂ ਕੀਤਾ ? ਤੂੰ ਮੇਰਾ ਕਹਿਣਾ ਕਿਉਂ ਨਹੀਂ ਮੰਨਿਆ? ਨਾਲ ਦੇ ਮੁੰਡੇ ਦੀ ਸਲੇਟ ਵੇਖ ਕੇ ਸ਼ਬਦ-ਜੋੜ ਠੀਕ ਕਿਉਂ ਨਹੀਂ ਕੀਤਾ ?'

ਬਾਪੂ ਜੀ ਕੁਝ ਨਹੀਂ ਬੋਲੇ ਅਤੇ ਸੋਚਦੇ ਰਹੇ ।

ਬਾਪੂ ਜੀ ਨੇ ਸਾਰੀ ਉਮਰ ਕਿਸੇ ਦੀ ਨਕਲ ਨਾ ਮਾਰੀ। ਕੋਈ ਧੋਖਾ ਨਾ ਕੀਤਾ। ਉਹ ਕਿਹਾ ਕਰਦੇ ਸਨ ਕਿ ਧੋਖੇ ਨਾਲ ਜੋ ਕੁਝ ਵੀ ਪ੍ਰਾਪਤ ਕੀਤਾ ਜਾਂਦਾ ਹੈ ਉਸ ਦੀ ਕੋਈ ਕੀਮਤ ਨਹੀਂ ਹੁੰਦੀ । ਉਹ ਦੁੱਖ ਦਾ ਕਾਰਨ ਹੁੰਦਾ ਹੈ।

# ਅਭਿਆਸ

1. (ੳ) ਉਲਟ ਅਰਥਾਂ ਵਾਲੇ ਸ਼ਬਦ ਲਿਖੋ—

   ਠੀਕ, ਚੰਗਾ, ਉੱਚਾ, ਮਿੱਠਾ, ਦੂਰ ।

   (ਅ) ਲਿਖੋ—

   ਪ੍ਰੀਖਿਆ, ਇੰਸਪੈਕਟਰ, ਹੈੱਡਮਾਸਟਰ, ਨਿਰਾਦਰ ।

2. ਦੱਸੋ—

   (1) ਹੈੱਡਮਾਸਟਰ ਨੇ ਅਧਿਆਪਕਾਂ ਨੂੰ ਕੀ ਹੁਕਮ ਕੀਤਾ ?

   (2) ਗਾਂਧੀ ਜੀ ਕਿੱਥੇ ਬੈਠੇ ਸਨ ?

   (3) ਗਾਂਧੀ ਜੀ ਨੂੰ ਅਧਿਆਪਕ ਨੇ ਨਾਲ ਦੇ ਬੱਚੇ ਦੀ ਸਲੇਟ ਵੇਖਣ ਲਈ ਕਿਉਂ ਕਿਹਾ?

   (4) ਜਦ ਅਧਿਆਪਕ ਗਾਂਧੀ ਜੀ ਨੂੰ ਗੁੱਸੇ ਹੋਏ ਤਾਂ ਬਾਪੂ ਜੀ ਨੇ ਕੀ ਉੱਤਰ ਦਿੱਤਾ ?

3. ਖ਼ਾਲੀ ਥਾਂ ਭਰੋ—

   (1) ਤੂੰ ਮੇਰਾ ਕਹਿਣਾ ............. ਨਹੀਂ ਮੰਨਿਆ ?

   (2) ਉਹ ਦੁੱਖ ........... ਕਾਰਨ ਹੁੰਦਾ ਹੈ।

   (3) ਇਹਨਾ ................ ਵਿੱਚ ਬਾਪੂ ਜੀ ............ ਸਨ।

4. ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਵਾਕ ਪੂਰੇ ਕਰੋ—

   (1) ਪੈਰ ਨਾਲ ਪੈਰ ਛੂਹਾ ਕੇ ............ ਕੀਤਾ ।　(ਇਸ਼ਾਰਾ, ਸੰਕੇਤ)

   (2) ਉਹ ............. ਦਾ ਕਾਰਨ ਬਣਦਾ ਹੈ।　(ਦੁੱਖ, ਸੁੱਖ)

   (3) ਤੂੰ ਮੇਰਾ ........... ਕਰਾ ਦਿੱਤਾ ਹੈ।　(ਨਿਰਾਦਰ, ਆਦਰ)

5. ਕਰੋ—

   ਇਸ ਕਹਾਣੀ ਨੂੰ ਜ਼ਬਾਨੀ ਯਾਦ ਕਰੋ ।



ਪਾਠ ਪੰਝੀਵਾਂ

# ਕੌਣ ਸਿਆਣਾ ?



ਇੱਕ ਬਹੁਤ ਅਮੀਰ ਜ਼ਿਮੀਂਦਾਰ ਸੀ। ਉਹ ਬਹੁਤ ਹੰਕਾਰੀ ਸੀ ਤੇ ਬਹੁਤ ਲਾਲਚੀ ਵੀ ਸੀ। ਸਾਰੇ ਕਾਮੇ ਉਸ ਕੋਲੋਂ ਬਹੁਤ ਡਰਦੇ ਸਨ। ਕਿਸੇ ਕਾਮੇਂ ਵਿੱਚ ਉਸ ਦੇ ਚਿਹਰੇ ਵਲ ਤਕਣ ਦੀ ਹਿੰਮਤ ਨਹੀਂ ਸੀ।

ਇੱਕ ਦਿਨ ਬਿਸ਼ਨਾ ਕਾਮਾ ਆਪਣੇ ਸਾਥੀਆਂ ਨੂੰ ਕਹਿਣ ਲੱਗਾ, 'ਤੁਸੀਂ ਤਾਂ ਜ਼ਿਮੀਦਾਰ ਤੋਂ ਐਵੇਂ ਹੀ ਡਰਦੇ ਰਹਿੰਦੇ ਹੋ। ਤੁਸੀਂ ਤਾਂ ਉਸ ਵੱਲ ਤਕ ਨਹੀਂ ਸਕਦੇ। ਮੈਂ ਉਸ ਨਾਲ ਬੈਠ ਕੇ ਰੋਟੀ ਖਾ ਸਕਦਾ ਹਾਂ ।'

ਦੂਜਾ ਕਹਿਣ ਲੱਗਾ, 'ਤੇਰੇ ਵਿੱਚ ਤਾਂ ਉਸ ਦੇ ਸਾਹਮਣੇ ਹੋਣ ਦੀ ਹਿੰਮਤ ਨਹੀਂ। ਤੂੰ ਉਸ ਨਾਲ ਬੈਠ ਕੇ ਰੋਟੀ ਕੀ ਖਾਣੀ ਹੈ।'

'ਮੈਂ ਖਾ ਸਕਦਾ ਹਾਂ', ਬਿਸ਼ਨੇ ਨੇ ਬੜੇ ਦਾਈਏ ਨਾਲ ਕਿਹਾ ।

'ਸੌ ਰੁਪਏ ਦੀ ਸ਼ਰਤ ਲਾ ਲੈ। ਅਸੀਂ ਤੈਨੂੰ ਸੌ ਰੁਪਿਆ ਦਿਆਂਗੇ ਜੇ ਤੂੰ ਜ਼ਿਮੀਦਾਰ ਨਾਲ ਬੈਠ ਕੇ ਰੋਟੀ ਖਾ ਆਵੇਂ', ਉਸ ਦੇ ਸਾਥੀਆਂ ਨੇ ਉੱਤਰ ਦਿੱਤਾ ।

ਬਿਸ਼ਨੇ ਨੇ ਆਪਣੇ ਸਾਥੀਆਂ ਦੀ ਗੱਲ ਮੰਨ ਲਈ ।

ਬਿਸ਼ਨਾ ਸਾਫ਼ ਕੱਪੜੇ ਪਾ ਕੇ ਜ਼ਿਮੀਂਦਾਰ ਦੀ ਹਵੇਲੀ ਗਿਆ । ਜ਼ਿਮੀਂਦਾਰ ਦੇ ਨੌਕਰਾਂ ਨੇ ਉਸ ਨੂੰ ਰੋਕ ਲਿਆ। ਬਿਸ਼ਨੇ ਨੇ ਨੌਕਰਾਂ ਨੂੰ ਦੱਸਿਆ ਕਿ ਉਹ ਤਾਂ ਜ਼ਿਮੀਂਦਾਰ ਨੂੰ ਬਹੁਤ ਚੰਗੀ ਖ਼ਬਰ ਦੇਣ ਆਇਆ ਹੈ। ਇਹ ਸੁਣ ਕੇ ਜ਼ਿਮੀਂਦਾਰ ਦੇ ਨੌਕਰ ਉਸ ਨੂੰ ਅੰਦਰ ਲੈ ਗਏ।

ਬਿਸ਼ਨੇ ਨੂੰ ਵੇਖ ਕੇ ਜ਼ਿਮੀਂਦਾਰ ਕੜਕਿਆ, 'ਤੂੰ ਕਿਉਂ ਅੰਦਰ ਆਇਆ ਏਂ ! ? ਮੂਰਖੋ ! ਤੁਸੀਂ ਇਸ ਨੂੰ ਕਿਉਂ ਅੰਦਰ ਲਿਆਏ ਹੋ?'

ਬਿਸ਼ਨੇ ਨੇ ਉੱਤਰ ਦਿੱਤਾ, 'ਹਜ਼ੂਰ ! ਗੁੱਸੇ ਨਾ ਹੋਵੋ, ਮੈਂ ਆਪ ਜੀ ਨੂੰ ਇੱਕ ਚੰਗੀ ਖ਼ਬਰ ਦੇਣ ਆਇਆ ਹਾਂ।'

'ਚੰਗੀ ਖ਼ਬਰ' ਸ਼ਬਦ ਸੁਣ ਕੇ ਜ਼ਿਮੀਂਦਾਰ ਦਾ ਗੁੱਸਾ ਲਹਿ ਗਿਆ। ਉਹ ਖ਼ੁਸ਼ ਹੋ ਕੇ ਕਹਿਣ ਲਗਾ, 'ਝੱਟਪੱਟ ਦੱਸ ਕੀ ਸ਼ੁਭ ਖ਼ਬਰ ਹੈ।' 'ਸਰਕਾਰ ! ਮੈਂ ਇਹ ਚੰਗੀ ਖ਼ਬਰ ਆਪ ਜੀ ਨੂੰ ਕੇਵਲ ਇਕਾਂਤ ਵਿੱਚ ਹੀ ਦੱਸ ਸਕਦਾ ਹਾਂ। ਤੁਸੀਂ ਆਪਣੇ ਸੇਵਾਦਾਰਾਂ ਨੂੰ ਬਾਹਰ ਭੇਜ ਦਿਓ,' ਬਿਸ਼ਨੇ ਨੇ ਕਿਹਾ ।

ਜ਼ਿਮੀਂਦਾਰ ਹੋਰ ਉਤਾਵਲਾ ਹੋ ਗਿਆ। ਉਸ ਨੇ ਆਪਣੇ ਨੌਕਰ ਕਮਰੇ ਤੋਂ ਬਾਹਰ ਭੇਜ ਦਿੱਤੇ ਅਤੇ ਬਿਸ਼ਨੇ ਨੂੰ ਖ਼ੁਸ਼ਖ਼ਬਰੀ ਦੱਸਣ ਲਈ ਕਿਹਾ ।

ਬਿਸ਼ਨੇ ਨੇ ਬੜੇ ਪਿਆਰ ਨਾਲ ਪੁੱਛਿਆ, 'ਜੀ ਸ਼ਲਗਮ ਜਿਡੇ ਸੋਨੇ ਦੇ ਡਲੇ ਦਾ ਕੀ ਮੁੱਲ ਹੋਵੇਗਾ?'

'ਤੈਨੂੰ ਇਸ ਦੀ ਕੀ ਲੋੜ ਪੈ ਗਈ ? ਜ਼ਿਮੀਂਦਾਰ ਨੇ ਕਾਹਲੀ ਨਾਲ ਪੁੱਛਿਆ।

'ਜੀ ਮੈਨੂੰ ਇਸ ਦੀ ਬਹੁਤ ਲੋੜ ਹੈ। ਅਗੇ ਆਪ ਜੀ ਦੀ ਮਰਜ਼ੀ, ਨਹੀਂ ਦੱਸਣਾ ਚਾਹੁੰਦੇ ਹੋ, ਤਾਂ ਤੁਸੀਂ ਨਾ ਦਸੋ। ਕਿਸੇ ਹੋਰ ਕੋਲੋਂ ਪੁੱਛ ਲੈਂਦਾ ਹਾਂ। ਮੈਨੂੰ ਕਾਹਲ ਹੈ। ਮੇਰੀ ਘਰ ਵਾਲੀ ਰੋਟੀ ਲਈ ਉਡੀਕ ਰਹੀ ਹੈ। ਮੈਂ ਜਾਣਾ ਹੈ,' ਬਿਸ਼ਨੇ ਨੇ ਕਿਹਾ।

ਜ਼ਿਮੀਂਦਾਰ ਨੂੰ ਪੱਕਾ ਨਿਸਚਾ ਹੋ ਗਿਆ ਕਿ ਬਿਸ਼ਨੇ ਨੂੰ ਖੇਤ ਵਿੱਚੋਂ ਸੋਨੇ ਦਾ ਡਲਾ ਲੱਭਾ ਹੈ ਤੇ ਵੇਚਣਾ ਚਾਹੁੰਦਾ ਹੈ। ਜ਼ਿਮੀਂਦਾਰ ਨੇ ਬੜੇ

ਪਿਆਰ ਨਾਲ ਕਿਹਾ, 'ਕਾਹਲੇ ਨਾ ਪਵੋ। ਮੈਂ ਦੱਸਦਾ ਹਾਂ। ਤੁਹਾਨੂੰ ਘਰ ਜਾਣ ਦੀ ਲੋੜ ਨਹੀਂ। ਅੱਜ ਤੁਸੀਂ ਮੇਰੇ ਨਾਲ ਬੈਠ ਕੇ ਰੋਟੀ ਖਾਓ।'

ਬਿਸ਼ਨਾ ਰੁਕ ਗਿਆ। ਜ਼ਿਮੀਂਦਾਰ ਨੇ ਆਪਣੇ ਨੌਕਰਾਂ ਨੂੰ ਰੋਟੀ ਲਿਆਉਣ ਲਈ ਕਿਹਾ। ਰੋਟੀ ਮੇਜ਼ ਤੇ ਆ ਗਈ। ਚੰਗੇ ਚੰਗੇ ਭੋਜਨ ਆ ਗਏ। ਵੱਧੀਆ ਫਲ, ਆ ਗਏ।



ਬਿਸ਼ਨਾ ਜ਼ਿਮੀਂਦਾਰ ਨਾਲ ਬੈਠ ਕੇ ਰੋਟੀ ਖਾਣ ਲੱਗ ਪਿਆ। ਜ਼ਿਮੀਂਦਾਰ ਆਪ ਫਲ਼ ਚੀਰ ਕੇ ਬਿਸ਼ਨੇ ਨੂੰ ਖੁਆਉਣ ਲੱਗਾ। ਬਿਸ਼ਨੇ ਨੇ ਰਜ ਕੇ ਰੋਟੀ ਖਾਧੀ। ਰੋਟੀ ਮੁਕਣ ਤੇ ਜ਼ਿਮੀਂਦਾਰ ਨੇ ਬਿਸ਼ਨੇ ਨੂੰ ਸ਼ਲਗਮ ਜਿੱਡਾ ਸੋਨੇ ਦਾ ਡਲਾ ਲਿਆਉਣ ਲਈ ਕਿਹਾ।

'ਜੀ ਮੇਰੇ ਕੋਲ ਤਾਂ ਕੋਈ ਸੋਨੇ ਦਾ ਡਲਾ ਨਹੀਂ ਹੈ,' ਬਿਸ਼ਨੇ ਨੇ ਉੱਤਰ ਦਿੱਤਾ।

ਜ਼ਿਮੀਂਦਾਰ ਨੂੰ ਗੁੱਸਾ ਚੜ੍ਹ ਗਿਆ ਤੇ ਬਿਸ਼ਨੇ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਤਾ, 'ਮੂਰਖਾ! ਨਿਕਲ ਮੇਰੇ ਘਰੋਂ।' ਬਿਸ਼ਨੇ ਨੇ ਹੱਸਦਿਆਂ ਕਿਹਾ, 'ਜੀ, ਮੈਂ ਤਾਂ ਮੂਰਖ ਨਹੀਂ। ਮੈਂ ਤਾਂ ਆਪ ਜੀ ਨਾਲ ਬੈਠ ਕੇ ਚੰਗਾ ਭੋਜਨ ਵੀ ਖਾ ਲਿਆ ਹੈ ਤੇ ਸ਼ਰਤ ਵੀ ਜਿੱਤ ਲਈ ਹੈ। ਸੋਨੇ ਦੇ ਡਲੇ ਵਾਲੀ ਗੱਲ ਸੱਚ ਮੰਨਣ ਵਿੱਚ ਮੂਰਖਤਾ ਤੁਸਾਂ ਕੀਤੀ ਹੈ।' ਬਿਸ਼ਨਾ ਹੱਸਦਾ ਹੱਸਦਾ ਬਾਹਰ ਆ ਗਿਆ। ਜ਼ਿਮੀਂਦਾਰ ਆਪਣੀ ਮੂਰਖਤਾ ਉੱਤੇ ਪਛਤਾਉਂਦਾ ਰਹਿ ਗਿਆ।

ਜਿਹੜੇ ਆਦਮੀ ਲਾਲਚੀ ਹੁੰਦੇ ਹਨ ਉਹ ਸਦਾ ਹੀ ਘਰ ਲੁਟਾ ਲਿਆ ਕਰਦੇ ਹਨ। ਮੂਰਖਤਾ ਕਰ ਕੇ ਫੇਰ ਪਛਤਾਇਆ ਕਰਦੇ ਹਨ।

## ਅਭਿਆਸ

1. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਸ਼ਬਦ ਲਿਖੋ :**

| | |
|---|---|
| ਸਾਥੀ | ਸਾਥੀਆਂ |
| ਹਾਕੀ | .................... |
| ਲੜਕੀ | .................... |
| ਕਾਪੀ | .................... |

2. **ਦੱਸੋ—**
   (1) ਬਿਸ਼ਨਾ ਕੌਣ ਸੀ ?
   (2) ਬਿਸ਼ਨੇ ਨੇ ਕਿੰਨੇ ਰੁਪਿਆਂ ਦੀ ਸ਼ਰਤ ਲਾਈ ?
   (3) ਬਿਸ਼ਨੇ ਨੇ ਜ਼ਿਮੀਂਦਾਰ ਕੋਲੋਂ ਕੀ ਪੁੱਛਿਆ ?
   (4) ਬਿਸ਼ਨੇ ਨੇ ਰੋਟੀ ਕਿਸ ਨਾਲ ਖਾਧੀ ?
   (5) ਮੂਰਖ ਕੌਣ ਬਣ ਗਿਆ ?
3. **ਖ਼ਾਲੀ ਥਾਂ ਭਰੋ—**
   (1) ਕਿਸੇ .............ਕੋਲੋਂ ਪੁੱਛ ਲੈਂਦਾ ਹਾਂ।
   (2) ਤੈਨੂੰ ਘਰ ਜਾਣ ............. ਲੋੜ ਨਹੀਂ ।
   (3) ਰੋਟੀ ਮੇਜ਼ ............ ਆ ਗਈ ।
   (4) ਤੁਸੀਂ ਆਪਣੇ ਸੇਵਾਦਾਰਾਂ ........... ਬਾਹਰ ਭੇਜ ਦਿਓ ।
   (5) ਮੈਂ ਉਸ ........., ਬੈਠ .......... ਰੋਟੀ ਖਾ ਸਕਦਾ ਹਾਂ ।
4. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਵਾਕ ਪੂਰੇ ਕਰੋ —**
   (1) ਬਿਸ਼ਨੇ ਨੇ ਬੜੇ ............. ਨਾਲ ਕਿਹਾ । (ਜਿਗਰੇ, ਦਾਈਏ)
   (2) ਤੇਰੇ ਵਿੱਚ ਤਾਂ ਉਸਦੇ ........... ਹੋਣ ਦੀ ਹਿੰਮਤ ਨਹੀਂ। (ਸਾਹਮਣੇ, ਪਿੱਛੇ)
   (3) ਮੈਂ ਆਪ ਜੀ ਨੂੰ ਇੱਕ ......... ਖ਼ਬਰ ਦੇਣ ਆਇਆ ਹਾਂ । (ਚੰਗੀ, ਭੈੜੀ)
   (4) ਸ਼ਲਗਮ ਜਿੱਡੇ ਸੋਨੇ ਦੇ .........ਦਾ ਕੀ ਮੁੱਲ ਹੋਵੇਗਾ। (ਡਲੇ, ਢੇਰ)
   (5) ਜ਼ਿਮੀਂਦਾਰ ਆਪਣੀ ........... ਉੱਤੇ ਪਛਤਾਉਂਦਾ ਰਿਹਾ । (ਮੂਰਖਤਾ, ਸਿਆਣਪ)
5. **ਕਰੋ—ਕੋਈ ਬਾਤ ਯਾਦ ਕਰੋ ।**



# ਕਲਮ

ਕਲਮ ਮੇਰੀ ਬਹੁਤ ਪਿਆਰੀ।
ਜਾਵਾਂ ਮੈਂ ਇਸ ਤੋਂ ਬਲਿਹਾਰੀ ।
ਬਿਨ ਸਿਆਹੀ ਇਹ ਕੁਝ ਨਾ ਖਾਂਦੀ ।
ਇਕਸਾਰ ਇਹ ਲਿਖਦੀ ਜਾਂਦੀ ।
ਸਾਫ਼ ਸਾਫ਼ ਇਹ ਅੱਖਰ ਲਿਖਦੀ।
ਨ ਇਹ ਥਿੜਕੇ, ਨਾ ਇਹ ਲਿਫ਼ਦੀ।
ਲਿਖਾਈ ਇਸ ਦੀ ਬਹੁਤ ਪਿਆਰੀ ।
ਜਾਵਾਂ ਇਸ ਤੋਂ ਮੈਂ ਬਲਿਹਾਰੀ ।
ਕਲਮ ਮੇਰੀ ਸ਼ਾਨ ਬਣਾਵੇ ।
ਕਲਮ ਮੈਨੂੰ ਪਾਸ ਕਰਾਵੇ ।
ਕਲਮ ਮੇਰਾ ਮਾਨ ਵਧਾਵੇ ।
ਕਮਲ ਮੈਨੂੰ ਇਨਾਮ ਦੁਆਵੇ ।
ਕਲਮ ਮੇਰੀ ਬਹੁਤ ਪਿਆਰੀ ।
ਜਾਵਾਂ ਮੈਂ ਇਸ ਤੋਂ ਬਲਿਹਾਰੀ।



# ਅਭਿਆਸ

1. **ਲਿਖੋ—**

ਸਿਆਹੀ, ਇਨਾਮ, ਬਲਿਹਾਰੀ, ਪਿਆਰੀ।

2. **ਖ਼ਾਲੀ ਥਾਂ ਭਰੋ—**

(1) ਬਿਨ ............ ਇਹ ਕੁਝ ਨਾ ਖਾਂਦੀ।

(2) ........... ਮੈਨੂੰ ਇਨਾਮ ਦੁਆਵੇ ।

(3) ਨਾ ਇਹ ........... ਨਾ ਇਹ ............. ।



3. **ਦੱਸੋ—**

(1) ਕਲਮ ਕਿਹੋ ਜਿਹੇ ਅੱਖਰ ਲਿਖਦੀ ਹੈ?

(2) ਕਲਮ ਕੀ ਖਾਂਦੀ ਹੈ?

(3) ਕਲਮ ਮੇਰਾ ਕੀ ਵਧਾਉਂਦੀ ਹੈ?

(4) ਕਲਮ ਕਿਹੋ ਜਿਹੀ ਲਿਖਾਈ ਕਰਦੀ ਹੈ?

4. **ਕਰੋ—**

ਕਵਿਤਾ ਨੂੰ ਜ਼ਬਾਨੀ ਯਾਦ ਕਰੋ।





ਪਾਠ ਸਤਾਈਵਾਂ

# ਬੰਸਰੀ ਵਾਲਾ

ਇੱਕ ਸ਼ਹਿਰ ਵਿੱਚ ਚੂਹੇ ਬਹੁਤ ਸਨ। ਇਹ ਸ਼ਹਿਰ ਇੱਕ ਨਦੀ ਦੇ ਕੰਢੇ ਸੀ। ਲੋਕ ਚੂਹਿਆਂ ਤੋਂ ਬਹੁਤ ਤੰਗ ਸਨ। ਘਰਾਂ, ਸਕੂਲਾਂ ਅਤੇ ਦਫਤਰਾਂ ਵਿੱਚ ਚੂਹੇ ਹੀ ਚੂਹੇ ਸਨ।

ਸ਼ਹਿਰ ਦੇ ਵੱਡੇ ਕਰਮਚਾਰੀ ਨੇ ਕਿਹਾ, 'ਜਿਹੜਾ ਆਦਮੀ ਇਸ ਸ਼ਹਿਰ ਦੇ ਸਾਰੇ ਚੂਹੇ ਮਾਰ ਦੇਵੇਗਾ, ਉਸ ਨੂੰ ਸੌ ਰੁਪਿਆ ਇਨਾਮ ਦਿੱਤਾ ਜਾਵੇਗਾ।' ਇਸ ਗੱਲ ਦਾ ਇੱਕ ਬਸੰਰੀ ਵਜਾਉਣ ਵਾਲੇ ਨੂੰ ਪਤਾ ਲੱਗਾ। ਉਹ ਸ਼ਹਿਰ ਦੇ ਕਰਮਚਾਰੀ ਕੋਲ ਆਇਆ।

ਕਰਮਚਾਰੀ ਨੇ ਕਿਹਾ, 'ਵੇਖ ਜੁਆਨ! ਅਸੀਂ ਤੈਨੂੰ ਸੌ ਰੁਪਿਆ ਦਿਆਂਗੇ, ਜੇ ਤੂੰ ਸਾਡੇ ਸ਼ਹਿਰ ਦੇ ਸਾਰੇ ਚੂਹੇ ਮਾਰ ਦੇਵੇਂ ਜਾਂ ਇੱਥੋਂ ਕੱਢ ਦੇਵੇਂ'। ਬੰਸਰੀ ਵਾਲੇ ਨੇ ਇਹ ਗੱਲ ਮੰਨ ਲਈ।

ਉਸ ਨੇ ਬੰਸਰੀ ਵਜਾਉਣੀ ਆਰੰਭੀ। ਬੰਸਰੀ ਦੀ ਮਿੱਠੀ ਆਵਾਜ਼ ਸੁਣ ਕੇ ਚੂਹੇ ਆਪਣੀਆਂ ਖੁੱਡਾਂ ਵਿੱਚੋਂ ਬਾਹਰ ਆਉਣ ਲੱਗ ਪਏ। ਹੌਲੀ-



ਹੌਲੀ ਸ਼ਹਿਰ ਦੇ ਸਾਰੇ ਚੂਹੇ ਬੰਸਰੀ ਵਾਲੇ ਦੀ ਬੰਸਰੀ ਸੁਣ ਕੇ ਬਾਹਰ ਆ ਗਏ। ਉਹ ਉਸ ਦੇ ਮਗਰ ਤੁਰ ਪਏ।

ਬੰਸਰੀ ਵਾਲਾ ਬੰਸਰੀ ਵਜਾਉਂਦਾ ਹੋਇਆ ਹੌਲੀ-ਹੌਲੀ ਨਦੀ ਵੱਲ ਤੁਰੀ ਗਿਆ। ਸਾਰੇ ਚੂਹੇ ਵੀ ਉਸ ਦੇ ਮਗਰ ਤੁਰੀ ਗਏ। ਬੰਸਰੀ ਵਾਲਾ ਨਦੀ ਦੇ ਪਾਣੀ ਵਿੱਚ ਵੜ ਗਿਆ। ਚੂਹੇ ਵੀ ਪਾਣੀ ਵਿੱਚ ਵੜ ਗਏ। ਬੰਸਰੀ ਵਾਲਾ ਡੂੰਘੇ ਪਾਣੀ ਵਿੱਚ ਚਲਾ ਗਿਆ। ਚੂਹੇ ਬੰਸਰੀ ਦੀ ਸੁਰ ਦੇ ਖਿੱਚੇ ਉੱਥੇ ਵੀ ਚਲੇ ਗਏ ਤੇ ਡੁੱਬ ਕੇ ਮਰ ਗਏ।

ਬੰਸਰੀ ਵਾਲਾ ਇਉਂ ਸਾਰੇ ਚੂਹੇ ਮਾਰ ਕੇ ਸ਼ਹਿਰ ਦੇ ਕਰਮਚਾਰੀ ਕੋਲ ਆਇਆ ਤੇ ਆਪਣੇ ਪੈਸੇ ਮੰਗੇ।

ਕਰਮਚਾਰੀ ਨੇ ਕੁੱਲ ਪੰਝੀ ਰੁਪਏ ਉਸ ਦੇ ਹੱਥ ਫੜਾਉਣੇ ਚਾਹੇ ਅਤੇ ਕਿਹਾ, 'ਤੇਰਾ ਕੰਮ ਤਾਂ ਕੁੱਲ ਪੰਝੀ ਰੁਪਏ ਦਾ ਹੈ। ਆਹ ਲੈ ਪੰਝੀ ਰੁਪਏ'। 'ਜੀ ਆਪ ਨੇ ਤਾਂ ਸੌ ਰੁਪਏ ਦੇਣ ਲਈ ਕਿਹਾ ਸੀ' ਬੰਸਰੀ ਵਾਲੇ ਨੇ ਉੱਤਰ ਦਿੱਤਾ। 'ਐਨੇ ਹੀ ਮਿਲਨੇ ਹਨ। ਲੈਣੇ ਹਨ ਤਾਂ ਲੈ, ਨਹੀਂ ਤਾਂ ਜਾ। ਅਸੀਂ ਇਸ ਤੋਂ ਵੱਧ ਨਹੀਂ ਦੇਣੇ'। ਕਰਮਚਾਰੀ ਨੇ ਰਤਾ ਗੁੱਸੇ ਨਾਲ ਕਿਹਾ।

'ਕੋਈ ਗੱਲ ਨਹੀਂ ਸਰਕਾਰ। ਮੈਂ ਆਪੇ ਸਾਰੇ ਰੁਪਏ ਲੈ ਲਵਾਂਗਾ। ਮੈਂ ਪੰਝੀ ਰੁਪਏ ਨਹੀਂ ਲੈਣੇ', ਇਹ ਕਹਿ ਕੇ ਉਹ ਬਾਹਰ ਆ ਗਿਆ।

ਬਾਹਰ ਆ ਕੇ ਉਸ ਨੇ ਫਿਰ ਬੰਸਰੀ ਵਜਾਉਣੀ ਆਰੰਭੀ। ਐਤਕੀਂ ਬੰਸਰੀ ਦੀ ਸੁਰ ਹੋਰ ਢੰਗ ਦੀ ਸੀ। ਬੰਸਰੀ ਦੀ ਸੁਰ ਸੁਣਕੇ ਪੰਜ ਸਾਲ ਤੋਂ ਛੋਟੇ ਸਭ ਬੱਚੇ ਘਰਾਂ ਅਤੇ ਸਕੂਲਾਂ ਤੋਂ ਬਾਹਰ ਨਿਕਲ ਆਏ। ਉਹ ਸਭ ਬੰਸਰੀ ਵਾਲੇ ਦੇ ਕੋਲ ਆ ਗਏ। ਬੰਸਰੀ ਵਾਲਾ ਬੰਸਰੀ ਵਜਾਉਂਦਾ ਨਦੀ ਵੱਲ ਤੁਰ ਪਿਆ। ਬੱਚੇ ਵੀ ਮਗਰ ਤੁਰ ਪਏ। ਮਾਪਿਆਂ ਨੇ ਆਪਣੇ ਬੱਚਿਆਂ ਨੂੰ ਮੋੜਨ ਦਾ ਬੜਾ ਯਤਨ ਕੀਤਾ, ਪਰ ਉਹ ਨਾ ਮੁੜੇ।

ਬੰਸਰੀ ਵਾਲਾ ਹੌਲੀ ਹੌਲੀ ਬੰਸਰੀ ਵਜਾਉਂਦਾ ਹੋਇਆ ਨਦੀ ਦੇ ਕੰਢੇ ਅਪੜ ਗਿਆ। ਬੱਚੇ ਵੀ ਪਿੱਛੇ ਜਾਣ ਲੱਗੇ।

ਸਾਰੇ ਮਾਪੇ ਕਰਮਚਾਰੀ ਨੂੰ ਉੱਥੇ ਸਦ ਕੇ ਲਿਆਏ ਤੇ ਕਹਿਣ ਲੱਗੇ, 'ਇਸ ਨੂੰ ਸੌ ਰੁਪਿਆ ਦਿਓ ਨਹੀਂ ਤਾਂ ਇਹ ਸ਼ਹਿਰ ਦੇ ਸਾਰੇ ਬੱਚੇ ਨਦੀ ਵਿੱਚ ਡੋਬ ਕੇ ਮਾਰ ਸੁਟੇਗਾ'।

ਕਰਮਚਾਰੀ ਨੇ ਸੌ ਰੁਪਿਆ ਬੰਸਰੀ ਵਾਲੇ ਨੂੰ ਦੇ ਦਿੱਤਾ। ਉਸਨੇ ਬੰਸਰੀ ਵਜਾਉਣੀ ਬੰਦ ਕਰ ਦਿੱਤੀ।

ਬੱਚੇ ਆਪਣੇ ਆਪਣੇ ਘਰਾਂ ਨੂੰ ਮੁੜ ਗਏ।

## ਅਭਿਆਸ

1. **ਲਿਖੋ—**

ਕਰਮਚਾਰੀ, ਬੰਸਰੀ, ਨਦੀ, ਰੁਪਿਆ।

2. **ਦੱਸੋ—**

(1) ਬੰਸਰੀ ਵਾਲੇ ਨੂੰ ਕਰਮਚਾਰੀ ਨੇ ਕਿਉਂ ਸੱਦਿਆ ?

(2) ਬੰਸਰੀ ਵਾਲੇ ਨੇ ਚੂਹੇ ਕਿਵੇਂ ਮਾਰੇ ?

(3) ਬੰਸਰੀ ਵਾਲੇ ਨੂੰ ਜਦ ਪੈਸੇ ਨਾ ਮਿਲੇ ਤਾਂ ਉਸ ਨੇ ਕੀ ਕੀਤਾ ?

(4) ਬੱਚਿਆਂ ਦੇ ਮਾਪਿਆਂ ਨੇ ਕਰਮਚਾਰੀ ਨੂੰ ਕੀ ਕਿਹਾ ?

3. **ਖ਼ਾਲੀ ਥਾਂ ਭਰੋ—**

(1) ਬੰਸਰੀ ਵਾਲੇ ਨੇ ਇਹ .......... ਮੰਨ ਲਈ ।

(2) ਬੰਸਰੀ ਵਾਲਾ .......... ਦੇ ਪਾਣੀ ਵਿੱਚ ਵੜ ਗਿਆ।

(3) ਬੱਚੇ ਵੀ ........... ਜਾਣ ਲੱਗੇ ।

(4) ਬੱਚੇ ਆਪਣੇ ਆਪਣੇ ............ ਨੂੰ ਮੁੜ ਗਏ।

4. **ਵਾਕ ਪੂਰੇ ਕਰੋ—**

(1) ਪਰ ਉਹ ਨਾ ........... ।

(2) ਆਹ ਲੈ ਪੰਡੀ ............ ।

(3) ਇਹ ਸ਼ਹਿਰ ........... ਦੇ ਕੰਢੇ ਸੀ ।

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ—**

| | |
|---|---|
| (1) ਚੂਹਾ | ਚੂਹੇ |
| (2) ਬੂਹਾ | ...................... |
| (3) ਬੂਟਾ | ...................... |
| (4) ਪੂਲਾ | ...................... |
| (5) ਝੂਲਾ | ...................... |

6. **ਕਰੋ—**

ਚੂਹ ਦਾ ਚਿੱਤਰ ਬਣਾਓ ।



ਪਾਠ ਅਠਾਈਵਾਂ

# ਦੁੱਧ ਦੀਆਂ ਬੋਤਲਾਂ

ਇਹ ਦੁੱਧ ਦੀਆਂ ਬੋਤਲਾਂ ਦਾ ਡੀਪੂ ਹੈ। ਦੁਕਾਨ ਵਿੱਚ ਦੁੱਧ ਦੀਆਂ ਬੋਤਲਾਂ ਲਕੜ ਅਤੇ ਪਲਾਸਟਿਕ ਦੇ ਖੁਲ੍ਹੇ ਡਬਿਆਂ ਵਿੱਚ ਰਖੀਆਂ ਹੋਈਆਂ ਹਨ। ਲੋਕ ਖ਼ਾਲੀ ਬੋਤਲਾਂ ਦੇ ਕੇ ਦੁੱਧ ਦੀਆਂ ਭਰੀਆਂ ਹੋਈਆਂ ਬੋਤਲਾਂ ਲੈਜਾ ਰਹੇ ਹਨ। ਮਿੰਨੀ ਵੀ ਦੋ ਖ਼ਾਲੀ ਬੋਤਲਾਂ ਲੈ ਕੇ ਆ ਰਹੀ ਹੈ। ਕੋਲ ਦੀ ਜੰਗੀ ਲੰਘਦਾ ਹੈ।

**ਜੰਗੀ**--ਭੈਣ! ਇਹ ਕਾਹਦੀ ਦੁਕਾਨ ਹੈ? ਬੋਤਲਾਂ ਵਿੱਚ ਚਿੱਟਾ ਚਿੱਟਾ ਕੀ ਹੈ? ਕੀ ਬੋਤਲਾਂ ਵਿੱਚ ਸ਼ਰਬਤ ਹੈ?

**ਮਿੰਨੀ**--ਨਹੀਂ ਵੀਰ ਜੀ, ਬੋਤਲਾਂ ਵਿੱਚ ਦੁੱਧ ਹੈ। ਇਹ ਦੁੱਧ ਦੀਆਂ ਬੋਤਲਾਂ ਵਾਲੀ ਦੁਕਾਨ ਹੈ। ਲੋਕ ਇੱਥੋਂ ਦੁੱਧ ਖ਼ਰੀਦਦੇ ਹਨ।




**ਜੰਗੀ**--ਮੈਂ ਬੋਤਲਾਂ ਵਿੱਚ ਦੁੱਧ ਤਾਂ ਕਿਤੇ ਨਹੀਂ ਵਿੱਕਦਾ ਵੇਖਿਆ। ਦੁੱਧ ਤਾਂ ਹਲਵਾਈ ਕੜ੍ਹਾਈਆਂ ਜਾਂ ਪਤੀਲਿਆਂ ਵਿੱਚ ਰਖਿਆ ਕਰਦੇ ਹਨ ਤੇ ਉੱਥੋਂ ਹੀ ਵੇਚਿਆ ਕਰਦੇ ਹਨ। ਮਿਣ ਕੇ ਗਾਹਕ ਦੇ ਭਾਂਡੇ ਵਿੱਚ ਪਾ ਦਿਆ ਕਰਦੇ ਹਨ। ਜਾਂ ਦੋਧੀ ਆਪਣੇ ਵਲਟੋਹੀ ਵਿੱਚੋਂ ਕਿਸੇ ਭਾਂਡੇ ਨਾਲ ਮਿਣ ਕੇ ਗਾਹਕ ਦੇ ਭਾਂਡੇ ਵਿੱਚ ਦੁੱਧ ਪਾ ਦਿਆ ਕਰਦੇ ਹਨ।

**ਮਿੰਨੀ**--ਵੀਰ ਜੀ, ਤੁਸੀਂ ਪਿੰਡਾਂ ਦੀ ਗੱਲ ਕਰ ਰਹੇ ਹੋ। ਵੱਡੇ ਸ਼ਹਿਰਾਂ ਵਿੱਚ ਦੁੱਧ ਬੋਤਲਾਂ ਵਿੱਚ ਮਿਲਦਾ ਹੈ।

**ਜੰਗੀ**—ਬੋਤਲਾਂ ਵਿੱਚ ਦੁੱਧ ਕੌਣ ਪਾਉਂਦਾ ਹੈ? ਬੋਤਲਾਂ ਵਿੱਚ ਦੁੱਧ ਕਿੱਥੇ ਭਰਿਆ ਜਾਂਦਾ ਹੈ?

**ਮਿੰਨੀ**—ਵੇਰਕੇ ਦੁੱਧ ਦੀ ਫੈਕਟਰੀ ਹੈ। ਉੱਥੇ ਮਸ਼ੀਨਾਂ ਨਾਲ ਦੁੱਧ ਬੋਤਲਾਂ ਵਿੱਚ ਭਰਿਆ ਜਾਂਦਾ ਹੈ। ਦੁੱਧ ਭਰ ਕੇ ਬੋਤਲਾਂ ਬੰਦ ਕਰ ਦਿੱਤੀਆਂ ਜਾਂਦੀਆਂ ਹਨ। ਦੁੱਧ ਦੀਆਂ ਬੋਤਲਾਂ ਟਰੱਕਾਂ ਰਾਹੀਂ ਹਰ ਸ਼ਹਿਰ ਵਿੱਚ ਪਹੁੰਚਾ ਦਿੱਤੀਆਂ ਜਾਂਦੀਆਂ ਹਨ। ਸ਼ਹਿਰ ਦੇ ਦੁੱਧ ਦੇ ਡੀਪੂ ਬੋਤਲਾਂ ਲੈਂਦੇ ਹਨ। ਡੀਪੂਆਂ ਤੋਂ ਗਾਹਕ ਜਿਨੀਆਂ ਬੋਤਲਾਂ ਲੋੜੀਂਦੀਆਂ ਹੋਣ, ਲੈ ਜਾਂਦੇ ਹਨ।

**ਜੰਗੀ**—ਦੁੱਧ ਵਰਤ ਕੇ ਗਾਹਕ ਖਾਲੀ ਬੋਤਲਾਂ ਨੂੰ ਕੀ ਕਰਦੇ ਹਨ?

**ਮਿੰਨੀ**—ਖ਼ਾਲੀ ਬੋਤਲਾਂ ਗਾਹਕ ਦੂਜੇ ਦਿਨ ਡੀਪੂ ਉੱਤੇ ਵਾਪਸ ਕਰ ਜਾਂਦੇ ਹਨ। ਅਸਲ ਵਿੱਚ ਹਰ ਗਾਹਕ ਨੇ ਜਿੰਨੀਆਂ ਦੁੱਧ ਦੀਆਂ ਬੋਤਲਾਂ ਲੈਣੀਆਂ ਹੋਣ ਉਨੀਆਂ ਖ਼ਾਲੀ ਬੋਤਲਾਂ ਆਪਣੀਆਂ ਖ਼ਰੀਦੀਆਂ ਹੋਈਆਂ ਹੁੰਦੀਆਂ ਹਨ। ਉਹ ਨਿੱਤ ਖਾਲੀ ਬੋਤਲਾਂ ਦੇ ਕੇ ਡੀਪੂ ਤੋਂ ਭਰੀਆਂ ਬੋਤਲਾਂ ਲੈ ਆਉਂਦਾ ਹੈ। ਅੱਜ ਕਲ੍ਹ ਪਲਾਸਟਿਕ ਦੇ ਪੈਕਟਾਂ ਵਿੱਚ ਵੀ ਦੁੱਧ ਬੰਦ ਕਰ ਕੇ ਵਿੱਕਦਾ ਹੈ। ਇਹਨਾਂ ਪੈਕਟਾਂ ਨੂੰ ਕੱਟ ਕੇ ਦੁੱਧ ਵਰਤ ਲੈਂਦੇ ਹਨ।

**ਜੰਗੀ**—ਅੱਛਾ।

**ਮਿੰਨੀ**—ਇਸ ਦੁਕਾਨ ਉੱਤੇ ਪੀਣ ਵਾਲੇ ਖ਼ਾਸ ਭਾਂਤ ਦੇ ਦੁੱਧ ਦੀਆਂ ਬੋਤਲਾਂ ਵੀ ਮਿਲਦੀਆਂ ਹਨ। ਦੁੱਧ ਵਿੱਚ ਪਹਿਲਾਂ ਹੀ ਮਿੱਠਾ ਪਾਇਆ ਹੋਇਆ ਹੁੰਦਾ ਹੈ। ਬੋਤਲਾਂ ਬੰਦ ਕਰਕੇ ਠੰਡੇ ਥਾਂ ਰੱਖੀਆਂ ਹੋਈਆਂ ਹੁੰਦੀਆਂ ਹਨ। ਇਉਂ ਦੁੱਧ ਗਰਮੀ ਨਾਲ ਖ਼ਰਾਬ ਨਹੀਂ ਹੁੰਦਾ। ਗਾਹਕ ਦੁੱਧ ਦੀ ਬੋਤਲ ਲੈ ਕੇ ਸੋਡੇ ਦੀ ਬੋਤਲ ਵਾਂਗ ਪੀ ਲੈਂਦਾ ਹੈ।

**ਜੰਗੀ**—ਇਹ ਤਾਂ ਬਹੁਤ ਚੰਗੀ ਗੱਲ ਹੈ।

**ਮਿੰਨੀ**—ਹਲਵਾਈਆਂ ਦਾ ਦੁੱਧ ਨੰਗਾ ਰਹਿੰਦਾ ਹੈ। ਹਰ ਵੇਲੇ ਕੜ੍ਹਦਾ ਰਹਿੰਦਾ ਹੈ। ਕੜ੍ਹਿਆ ਦੁੱਧ ਸ਼ੀਘਰ ਪਚਦਾ ਨਹੀਂ ਹੈ। ਇਹ ਦੁੱਧ ਸਾਫ਼ ਹੁੰਦਾ ਹੈ। ਇਹ ਬੰਦ ਹੁੰਦਾ ਹੈ ਅਤੇ ਠੰਡੀ ਥਾਂ ਉੱਤੇ ਰਖਿਆ ਹੁੰਦਾ ਹੈ। ਲੋੜ ਅਨੁਸਾਰ ਮਿੱਠਾ ਤੇ ਹੋਰ ਸੁਆਦ ਤੇ ਰਸ ਦੇਣ ਵਾਲੇ ਪਦਾਰਥ ਪਾਏ ਹੋਏ ਹੁੰਦੇ ਹਨ। ਇਸ ਦੁਕਾਨ ਤੋਂ ਕੇਵਲ ਦੁੱਧ ਹੀ ਮਿਲਦਾ ਹੈ।

**ਜੰਗੀ—ਪਿੰਡਾਂ ਵਿੱਚ ਵੀ ਇਹੋ ਜਿਹੇ ਦੁੱਧ ਦੇ ਡੀਪੂ ਚਾਹੀਦੇ ਹਨ।**

**ਮਿੰਨੀ**—ਸਰਕਾਰ ਬੱਚਿਆਂ ਤੇ ਜੁਆਨਾਂ ਨੂੰ ਸ਼ੁੱਧ ਦੁੱਧ ਪੀਣ ਦੀ ਆਦਤ ਪਾਉਣ ਲਈ ਹਰ ਥਾਂ ਦੁੱਧ ਦੀਆਂ ਦੁਕਾਨਾਂ ਖੋਲ੍ਹ ਰਹੀ ਹੈ। ਪੀਣ ਵਾਲੇ ਦੁੱਧ ਦੀਆਂ ਦੁਕਾਨਾਂ ਨੂੰ ਮਿਲਕ ਬਾਰ ਕਿਹਾ ਜਾਂਦਾ ਹੈ। ਸਰਕਾਰ ਹਰ ਅੱਡੇ ਤੇ, ਹਰ ਸ਼ਹਿਰ ਵਿੱਚ, ਹਰ ਮੇਲੇ ਤੇ ਅਤੇ ਹਰ ਸਕੂਲ ਦੇ ਲਾਗੇ ਮਿਲਕ ਬਾਰ ਖੋਲ੍ਹ ਰਹੀ ਹੈ। ਆਸ ਹੈ ਪਿੰਡਾਂ ਵਿੱਚ ਵੀ ਮਿਲਕ ਬਾਰ ਖੋਲ੍ਹ ਦੇਵੇਗੀ। ਅਛਾ ਮੈਂ ਦੁੱਧ ਦੀਆਂ ਬੋਤਲਾਂ ਲੈ ਲਵਾਂ ।

ਮਿੰਨੀ ਦੋ ਖ਼ਾਲੀ ਬੋਤਲਾਂ ਦੇ ਕੇ ਦੁੱਧ ਦੀਆਂ ਭਰੀਆਂ ਬੋਤਲਾਂ ਲੈਂਦੀ ਹੈ।

## ਅਭਿਆਸ

1. **ਦਿੱਤੇ ਉਦਾਹਰਣ ਵਾਂਗ ਸ਼ਬਦ ਦੇ ਸਾਹਮਣੇ ਹੋਰ ਸ਼ਬਦ ਲਿਖੋ—**

| | |
|---|---|
| ਦੁਕਾਨ | ਦੁਕਾਨਾਂ |
| ਬੋਤਲ | ........................ |
| ਬੱਸ | ........................ |
| ਪਿੰਡ | ........................ |

2. **ਦੱਸੋ—**
   (1) ਇਸ ਦੁਕਾਨ ਤੇ ਕੀ ਵਿੱਕਦਾ ਹੈ ?
   (2) ਪਿੰਡਾਂ ਵਿੱਚ ਦੁੱਧ ਕੌਣ ਵੇਚਦਾ ਹੈ ?
   (3) ਦੋਧੀ ਦੁੱਧ ਕਿਵੇਂ ਗਾਹਕ ਨੂੰ ਦਿੰਦੇ ਹਨ ?
   (4) ਦੁੱਧ ਦੀਆਂ ਬੋਤਲਾਂ ਕਿੱਥੇ ਭਰੀਆਂ ਜਾਂਦੀਆਂ ਹਨ ?
   (5) ਖ਼ਾਲੀ ਬੋਤਲਾਂ ਨੂੰ ਲੋਕ ਕੀ ਕਰਦੇ ਹਨ ?
   (6) ਦੁੱਧ ਦੀਆਂ ਬੋਤਲਾਂ ਵੇਚਣ ਵਾਲੀ ਦੁਕਾਨ ਨੂੰ ਕੀ ਕਹਿੰਦੇ ਹਨ ?
   (7) ਮਿੰਨੀ ਕਿੰਨੀਆਂ ਖ਼ਾਲੀ ਬੋਤਲਾਂ ਲੈ ਕੇ ਆਈ ਹੈ ?
3. **ਹੇਠ ਲਿਖੇ ਸ਼ਬਦਾਂ ਤੋਂ ਵਾਕ ਬਣਾਓ—**
   ਸ਼ਰਬਤ, ਹਲਵਾਈ, ਕੜਾਹੀ, ਵਲਟੋਹੀ, ਸ਼ਹਿਰ, ਦੁਕਾਨ ।
4. **ਵਾਕ ਪੂਰੇ ਕਰੋ—**
   (1) ਇਹ ਦੁੱਧ ਦੀਆਂ ਬੋਤਲਾਂ ਵਾਲੀ ............ ।
   (2) ਬੋਤਲਾਂ ਵਿੱਚ ਦੁੱਧ ਕਿੱਥੇ ............... ।
   (3) ਲੋਕ ਇੱਥੋਂ ਦੁੱਧ ............ ।
   (4) ਦੁੱਧ ਵਰਤ ਕੇ ਗਾਹਕ ਬੋਤਲਾਂ ............ ।
   (5) ਇਸ ਦੁਕਾਨ ਤੇ ਕੇਵਲ ਦੁੱਧ ............ ।
5. **ਕਰੋ**— ਕਿਸੇ ਮਿਲਕ ਬਾਰ ਨੂੰ ਵੇਖੋ ।



## ਪਾਠ ਉੱਨਤੀਵਾਂ

# ਉਪਕਾਰੀ ਬਾਲਕ

ਸੁਰਜੀਤ ਪੈਦਲ ਸਕੂਲ ਜਾਇਆ ਕਰਦਾ ਸੀ। ਉਸ ਦਾ ਸਕੂਲ ਉਸ ਦੇ ਪਿੰਡ ਤੋਂ ਤਿੰਨ ਕਿਲੋਮੀਟਰ ਦੂਰ ਸੀ। ਰਾਹ ਕੱਚਾ ਸੀ। ਰਾਹ ਵਿੱਚ ਇੱਕ ਵੱਡਾ ਪੱਥਰ ਸੀ। ਉਸ ਦਾ ਬਹੁਤਾ ਭਾਗ ਧਰਤੀ ਵਿੱਚ ਸੀ ਤੇ ਥੋੜ੍ਹਾ ਜਿਹਾ ਭਾਗ ਬਾਹਰ ਸੀ। ਦਿਨ ਵੇਲੇ ਤਾਂ ਗੱਡਿਆਂ ਵਾਲੇ ਇਸ ਨੂੰ ਵੇਖ ਕੇ ਇੱਕ ਪਾਸਿਉਂ ਦੀ ਲੰਘ ਜਾਇਆ ਕਰਦੇ ਸਨ, ਪਰ ਰਾਤ ਨੂੰ ਬਹੁਤ ਵਾਰੀ ਇਸ ਨਾਲ ਟੱਕਰ ਹੋ ਜਾਇਆ ਕਰਦੀ ਸੀ। ਕੁਝ ਦਿਨ ਹੋਏ ਇੱਕ ਗੱਡਾ ਪੱਥਰ ਨਾਲ ਟੱਕਰਾ ਕੇ ਉਲਟ ਗਿਆ ਸੀ। ਸਾਰਿਆਂ ਨੂੰ ਪੱਥਰ ਦਾ ਪਤਾ ਸੀ ਪਰ ਕਿਸੇ ਨੇ ਇਸ ਨੂੰ ਪੁੱਟ ਕੇ ਇੱਕ ਪਾਸੇ ਕਰਨ ਦਾ ਯਤਨ ਨਾ ਕੀਤਾ।

ਇੱਕ ਦਿਨ ਸੁਰਜੀਤ ਨੂੰ ਸਕੂਲ ਵਿੱਚ ਚਿਰ ਹੋ ਗਿਆ। ਸੂਰਜ ਛਿੱਪ ਚੁੱਕਾ ਸੀ। ਸੁਰਜੀਤ ਆਪਣੇ ਧਿਆਨ ਤੁਰਿਆ ਆਉਂਦਾ ਸੀ। ਉਸ ਦਾ ਪੈਰ ਪੱਥਰ ਨਾਲ ਟੱਕਰਾਇਆ । ਉਹ ਡਿਗ ਪਿਆ। ਉਸ ਦੇ ਪੈਰ



ਉੱਤੇ ਰਗੜ ਲੱਗ ਗਈ। ਉਹ ਮੁਸ਼ਕਲ ਨਾਲ ਘਰ ਅੱਪੜਿਆ। ਦੂਜੇ ਦਿਨ ਐਤਵਾਰ ਦੀ ਛੁੱਟੀ ਸੀ। ਉਹ ਉਸ ਪੱਥਰ ਕੋਲ ਆਇਆ। ਉਹ ਸੋਚਣ ਲਗਾ ਕਿ ਇਹ ਪੱਥਰ ਰਾਹੀਆਂ ਨੂੰ ਤੰਗ ਕਰਦਾ ਹੈ। ਇਸ ਨੂੰ ਪੁੱਟ

ਕੇ ਇੱਕ ਪਾਸੇ ਕਰਨਾ ਚਾਹੀਦਾ ਹੈ।

ਉਹ ਪੱਥਰ ਨੂੰ ਹਿਲਾਉਣ ਲਗਾ। ਪੱਥਰ ਬਹੁਤ ਭਾਰਾ ਸੀ ਤੇ ਡੂੰਘਾ ਗੱਡਿਆ ਹੋਇਆ ਸੀ। ਉਹ ਲਾਗਲੇ ਖੂਹ ਤੋਂ ਰੱਬਾ ਅਤੇ ਕਹੀ ਲੈ ਆਇਆ। ਉਹ ਪੱਥਰ ਦੇ ਦੁਆਲਿਉਂ ਮਿੱਟੀ ਪੁੱਟਣ ਲਗਾ। ਰਾਹੀ ਸੁਰਜੀਤ ਨੂੰ ਪੱਥਰ ਪੁੱਟਦਿਆਂ ਵੇਖਦੇ ਤੇ ਹੱਸ ਕੇ ਲੰਘ ਜਾਂਦੇ ਅਤੇ ਕਹਿੰਦੇ "ਕਿਉਂ ਐਵੇ ਜ਼ੋਰ ਲਾ ਰਿਹਾ ਏਂ, ਤੂੰ ਕੀ ਕਰਨਾ ਏਂ ਪੁੱਟ ਕੇ। ਚੱਲ ਆਪਣਾ ਕੰਮ ਕਰ। ਸ਼ਾਇਦ ਕਿਸੇ ਬਜ਼ੁਰਗ ਨੇ ਆਪ ਗੱਡਿਆ ਹੋਇਆ ਹੋਵੇ।"



'ਜੀ ਰਾਹੀਆਂ ਨੂੰ ਠੋਕਰਾਂ ਲਗਦੀਆਂ ਹਨ। ਕਈ ਵਿਚਾਰੇ ਡਿਗ ਪੈਂਦੇ ਹਨ,' ਸੁਰਜੀਤ ਉੱਤਰ ਦਿੰਦਾ ਹੈ।

ਜਿਹੜਾ ਲੰਘਦਾ ਸੁਰਜੀਤ ਨੂੰ ਮਖ਼ੌਲ ਕਰਦਾ। ਸੁਰਜੀਤ ਨੇ ਕਿਸੇ ਦੀ ਕੋਈ ਪਰਵਾਹ ਨਾ ਕੀਤੀ। ਉਹ ਮਿੱਟੀ ਪੁਟਦਾ ਗਿਆ। ਪੱਥਰ ਦਾ ਹੇਠਲਾ ਪਾਸਾ ਦਿੱਸਣ ਲਗ ਪਿਆ। ਸੁਰਜੀਤ ਨੇ ਉਸ ਨੂੰ ਚੁੱਕ ਕੇ ਇੱਕ ਪਾਸੇ ਕਰਨਾ ਚਾਹਿਆ ਪਰ ਉਸ ਕੋਲੋਂ ਪੱਥਰ ਚੁੱਕਿਆ ਨਾ ਗਿਆ। ਇੱਕ ਰਾਹੀ ਨੂੰ ਹੱਥ ਪੁਆਉਣ ਲਈ ਆਵਾਜ਼ ਮਾਰੀ ਪਰ ਉਹ ਨਾ ਮੰਨਿਆ ।

ਉਸ ਨੇ ਲਾਗਲੇ ਖੇਤ ਵਿੱਚੋਂ ਇੱਕ ਆਦਮੀ ਨੂੰ ਆਵਾਜ਼ ਮਾਰੀ । ਦੋਹਾਂ ਨੇ ਪੱਥਰ ਚੁੱਕ ਕੇ ਇੱਕ ਪਾਸੇ ਕਰ ਦਿੱਤਾ। ਉਹ ਆਦਮੀ ਪੱਥਰ ਇੱਕ ਪਾਸੇ ਕਰਾ ਕੇ ਚਲਾ ਗਿਆ। ਸੁਰਜੀਤ ਪੱਥਰ ਲਈ ਪੁਟੇ ਹੋਏ ਟੋਏ ਨੂੰ

ਭਰਨ ਲਗਾ ਤਾਂ ਉਸ ਨੂੰ ਇੱਕ ਚੱਪਣੀ ਦਿੱਸੀ। ਸੁਰਜੀਤ ਨੇ ਇਹ ਚੱਪਣੀ ਚੁੱਕੀ। ਚੱਪਣੀ ਦੇ ਹੇਠਾਂ ਗਾਗਰ ਸੀ। ਉਹ ਹੈਰਾਨ ਰਹਿ ਗਿਆ। ਸੁਰਜੀਤ ਗਾਗਰ ਕੱਢਣ ਦਾ ਯਤਨ ਕਰਨ ਲੱਗਾ। ਉਸਨੇ ਗਾਗਰ ਬਾਹਰ ਕੱਢੀ।

ਗਾਗਰ ਚੰਦੀ ਦੇ ਰੁਪਿਆਂ ਨਾਲ ਭਰੀ ਹੋਈ ਸੀ।

ਗਾਗਰ ਵੇਖ ਕੇ ਲਾਗਲੇ ਖੇਤ ਵਾਲੇ ਕੁਝ ਲੋਕ ਵੀ ਉੱਥੇ ਆ ਗਏ।

ਇੱਕ ਨੇ ਕਿਹਾ, 'ਇਸ ਨੂੰ ਕੋਈ ਸਾਧ ਦੱਸ ਗਿਆ ਹੋਣਾ ਏਂ ਕਿ ਇੱਥੇ ਰੁਪਿਆਂ ਦੀ ਭਰੀ ਹੋਈ ਗਾਗਰ ਦੱਬੀ ਹੋਈ ਹੈ। ਤਦੇ ਸਵੇਰ ਦਾ ਪੱਥਰ ਪੁਟਣ ਲੱਗਾ ਹੋਇਆ ਏ ।'

'ਜੀ ਮੈਨੂੰ ਕਿਸੇ ਨੇ ਕੁਝ ਨਹੀਂ ਦੱਸਿਆ । ਰਾਤੀਂ ਮੇਰੇ ਪੈਰ ਨੂੰ ਠੋਕਰ ਲੱਗੀ ਸੀ। ਮੈਂ ਸੋਚਿਆ ਇਸ ਨੂੰ ਪੁੱਟ ਕੇ ਪਾਸੇ ਕਰਨਾ ਚਾਹੀਦਾ ਹੈ। ਮੈਂ ਪੱਥਰ ਪੁੱਟ ਕੇ ਇੱਕ ਪਾਸੇ ਕੀਤਾ ਤੇ ਹੇਠੋਂ ਗਾਗਰ ਨਿਕਲ ਆਈ'। ਸੁਰਜੀਤ ਨੇ ਉੱਤਰ ਦਿੱਤਾ ।

'ਕਾਕਾ ਤੇਰੀ ਸੇਵਾ ਦਾ ਫ਼ਲ ਹੈ। ਤੂੰ ਰਾਹੀਆਂ ਦੇ ਸੁੱਖ ਲਈ ਐਨੀ ਮਿਹਨਤ ਕੀਤੀ। ਇਹ ਸਾਰਾ ਧਨ ਤੇਰਾ ਹੈ।' ਇੱਕ ਕੋਲ ਖਲੋਤੇ ਬੁੱਢੇ ਆਦਮੀ ਨੇ ਕਿਹਾ ।

'ਨਹੀਂ ਬਾਬਾ ਜੀ, ਇਹ ਰੁਪਏ ਮੈਂ ਨਹੀਂ ਲੈਣੇ। ਇਹ ਰੁਪਏ ਮੇਰੇ ਨਹੀਂ, ਰਾਹ ਦੇ ਹਨ ਜਿਸ ਨੇ ਐਨੇ ਚਿਰ ਦੇ ਸਾਂਭੇ ਹੋਏ ਹਨ। ਆਪਾਂ ਸਾਰੇ ਰਲ ਕੇ ਇਹਨਾਂ ਰੁਪਿਆਂ ਨਾਲ ਇਸ ਰਾਹ ਨੂੰ ਪੱਕਾ ਕਰ ਦੇਈਏ', ਸੁਰਜੀਤ ਨੇ ਸਤਿਕਾਰ ਨਾਲ ਕਿਹਾ ।

ਸਾਰੇ ਸੁਰਜੀਤ ਦੇ ਇਸ ਫ਼ੈਸਲੇ ਉੱਤੇ ਬਹੁਤ ਖ਼ੁਸ਼ ਹੋਏ ।

## ਅਭਿਆਸ

1. **ਲਿਖੋ—**

   ਪੱਥਰ, ਡੂੰਘਾ, ਪੈਦਲ, ਰੁਪਿਆ, ਗਾਗਰ।

2. **ਦੱਸੋ—**

   (1) ਸੁਰਜੀਤ ਦਾ ਸਕੂਲ ਪਿੰਡ ਤੋਂ ਕਿੰਨੀ ਦੂਰ ਸੀ ?

(2) ਰਾਹ ਵਿੱਚ ਗੱਡੇ ਦੀ ਕਿਸ ਚੀਜ਼ ਨਾਲ ਟੱਕਰ ਹੋਈ ਸੀ ?

(3) ਸੁਰਜੀਤ ਨੇ ਕਿਉਂ ਪੱਥਰ ਪੁੱਟਣਾ ਚਾਹਿਆ ?

(4) ਪੱਥਰ ਦੇ ਟੋਏ ਵਿੱਚੋਂ ਕੀ ਨਿਕਲਿਆ ?

(5) ਗਾਗਰ ਵਿੱਚ ਕੀ ਸੀ ?

(6) ਬੁੱਢੇ ਆਦਮੀ ਨੇ ਗਾਗਰ ਵਿੱਚੋਂ ਨਿਕਲੇ ਰੁਪਏ ਕਿਸ ਨੂੰ ਦੇਣੇ ਚਾਹੇ ?

(7) ਸੁਰਜੀਤ ਨੇ ਰੁਪਏ ਕਿਉਂ ਨਾ ਲਏ ?

3. **ਖ਼ਾਲੀ ਥਾਂ ਭਰੋ—**

(1) ਉਸ ........... ਬਹੁਤਾ ਭਾਗ ਧਰਤੀ ........... ਸੀ।

(2) ਸਾਰਿਆਂ ........... ਪੱਥਰ ............ ਪਤਾ ਸੀ ।

(3) ਸ਼ਾਇਦ ......... ਬਜ਼ੁਰਗ ......... ਆਪ ਗੱਡਿਆ ਹੋਇਆ ਹੋਵੇ ।

(4) ਸੁਰਜੀਤ .......... ਕਿਸੇ .......... ਕੋਈ ........... ਨਾ ਕੀਤੀ ।

(5) ਇਸ ........... ਕੋਈ ਸਾਧ ਦੱਸ ਗਿਆ ਹੋਣਾ ਏਂ ।

4. **ਵਾਕ ਬਣਾਓ—**

ਸਕੂਲ, ਪਿੰਡ, ਪੱਥਰ, ਖੂਹ, ਰੰਬਾ, ਕਹੀ, ਗਾਗਰ ।

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ—**

| | |
|---|---|
| ਅੱਪੜ | ਅੱਪੜਿਆ |
| ਡਿੱਗ | ....................... |
| ਉੱਠ | ....................... |
| ਦੱਸ | ....................... |
| ਹੱਸ | ....................... |
| ਪੁੱਜ | ....................... |

6. **ਵਾਕ ਪੂਰੇ ਕਰੋ—**

(1) ਰਾਹ ਵਿੱਚ ਇੱਕ ਵੱਡਾ ............ ।

(2) ਸੂਰਜ ਛੁਪ ............ ।

(3) ਉਸ ਨੂੰ ਇੱਕ ........... ।

(4) ਉਸ ਨੇ ਗਾਗਰ .............. ।

(5) ਗਾਗਰ ਚਾਂਦੀ ਦੇ ਰੁਪਿਆਂ ਨਾਲ ............ ।

7. **ਕਰੋ—**

ਇਹ ਕਹਾਣੀ ਜ਼ਬਾਨੀ ਯਾਦ ਕਰੋ ।



## ਪਾਠ ਤੀਹਵਾਂ

# ਸਿਆਣਾ ਖ਼ਰਗੋਸ਼

ਇੱਕ ਜੰਗਲ ਵਿੱਚ ਸਾਰੇ ਜਾਨਵਰ ਭਰਾਵਾਂ ਵਾਂਗ ਰਲ ਕੇ ਰਹਿੰਦੇ ਸਨ। ਕਈ ਵਾਰੀ ਉਹ ਰਲ ਕੇ ਇੱਕ ਥਾਂ ਬੈਠ ਕੇ ਆਪਣਾ ਦਿਲ ਵੀ ਪ੍ਰਚਾਇਆ ਕਰਦੇ ਸਨ। ਆਪਣੇ ਦੁੱਖਾਂ ਦਾ ਦਾਰੂ ਲੱਭਿਆ ਕਰਦੇ ਸਨ। ਹਰ ਵਾਰੀ ਸ਼ੇਰ ਉੱਥੇ ਦਾਅ ਮਾਰ ਕੇ ਪੁੱਜ ਜਾਂਦਾ ਸੀ ਤੇ ਉਹਨਾਂ ਦੇ ਇੱਕ ਜਾਨਵਰ ਸਾਥੀ ਨੂੰ ਚੁਕ ਕੇ ਲੈ ਜਾਂਦਾ ਸੀ। ਫੇਰ ਉਸ ਨੂੰ ਖਾ ਲੈਂਦਾ ਸੀ। ਇਉਂ ਸਾਰੇ ਜਾਨਵਰ ਸਦਾ ਸਹਿਮੇ ਰਹਿੰਦੇ ਸਨ।



ਇੱਕ ਦਿਨ ਸਾਰੇ ਜਾਨਵਰ ਇੱਕਠੇ ਹੋਏ। ਕਿੰਨਾ ਚਿਰ ਸ਼ੇਰ ਤੋਂ ਬਚਣ ਦਾ ਢੰਗ ਸੋਚਦੇ ਰਹੇ। ਕਿੰਨੀ ਸੋਚ ਮਗਰੋਂ ਉਹਨਾਂ ਨੇ ਇੱਕ ਫ਼ੈਸਲਾ ਕੀਤਾ। ਫ਼ੈਸਲਾ ਕਰ ਕੇ ਉਹ ਸ਼ੇਰ ਕੋਲ ਆ ਗਏ।

ਜਾਨਵਰ ਸ਼ੇਰ ਨੂੰ ਕਹਿਣ ਲਗੇ, "ਸਰਕਾਰ ਤੁਸੀਂ ਸਾਡੇ ਬਾਦਸ਼ਾਹ ਹੋ। ਸਾਡੇ ਮਾਲਕ ਹੋ। ਤੁਸੀਂ ਆਪ ਆਪਣੇ ਭੋਜਨ ਲਈ ਖੇਚਲ ਨਾ ਕਰਿਆ ਕਰੋ। ਅਸੀਂ ਆਪ ਹੀ ਆਪ ਨੂੰ ਇੱਕ ਜਾਨਵਰ ਨਿਤ ਭੇਟ ਕਰ ਜਾਇਆ ਕਰਾਂਗੇ।" ਸ਼ੇਰ ਮੰਨ ਗਿਆ।

ਉਸ ਦਿਨ ਦੇ ਪਿੱਛੋਂ ਜਾਨਵਰ ਆਪਣੇ ਆਪ ਇੱਕ ਜਾਨਵਰ ਸਾਥੀ ਸ਼ੇਰ ਨੂੰ ਨਿੱਤ ਪਹੁੰਚਾਉਣ ਲਗ ਪਏ ।

ਇੱਕ ਦਿਨ ਸ਼ੇਰ ਕੋਲ ਲੈ ਜਾਣ ਲਈ ਇੱਕ ਨਿੱਕੇ ਜਿਹੇ ਖ਼ਰਗੋਸ਼ ਦੀ ਵਾਰੀ ਆ ਗਈ। ਸਾਰੇ ਜਾਨਵਰ ਉਸ ਉੱਤੇ ਤਰਸ ਕਰ ਕੇ ਉਸ ਨੂੰ ਬਚਾਉਣ ਦਾ ਢੰਗ ਲੱਭਣ ਲਗੇ ।

ਖ਼ਰਗੋਸ਼ ਨੇ ਆਪਣੇ ਸਾਥੀਆਂ ਨੂੰ ਕਿਹਾ, "ਵੀਰੋ! ਕੋਈ ਗੱਲ ਨਹੀਂ। ਮੇਰੀ ਵਾਰੀ ਹੈ, ਮੈਂ ਹੀ ਜਾਵਾਂਗਾ। ਮੇਰੀ ਇਕ ਬੇਨਤੀ ਮੰਨੋ। ਸ਼ੇਰ ਕੋਲ ਮੈਨੂੰ ਇੱਕਲੇ ਹੀ ਜਾਣ ਦਿਓ। ਸ਼ਾਇਦ ਮੈਂ ਉਸ ਨੂੰ ਸਦਾ ਲਈ ਖਤਮ ਕਰ ਦਿਆਂ।"

ਸਾਰੇ ਜਾਨਵਰ ਖ਼ਰਗੋਸ਼ ਦੀ ਇਸ ਗੱਲ ਤੇ ਬੜੇ ਹੱਸੇ। ਖ਼ਰਗੋਸ਼ ਦੇ ਵਾਰ ਵਾਰ ਕਹਿਣ ਤੇ ਜਾਨਵਰਾਂ ਨੇ ਉਸ ਨੂੰ ਸ਼ੇਰ ਕੋਲ ਇੱਕਲਿਆਂ ਜਾਣ ਦੀ ਆਗਿਆ ਦੇ ਦਿੱਤੀ ।

ਸ਼ੇਰ ਆਪਣੇ ਘੁਰਨੇ ਵਿੱਚ ਬੈਠਾ ਆਪਣਾ ਭੋਜਨ ਉਡੀਕ ਰਿਹਾ ਸੀ। ਉਸ ਨੂੰ ਬਹੁਤ ਭੁੱਖ ਲਗੀ ਹੋਈ ਸੀ। ਉਹ ਗੁੱਸੇ ਨਾਲ ਲਾਲ ਪੀਲਾ ਹੋ ਰਿਹਾ ਸੀ।

ਖ਼ਰਗੋਸ਼ ਜਾਣ ਕੇ ਕਾਫੀ ਪੱਛੜ ਕੇ ਪੁੱਜਾ। ਸ਼ੇਰ ਖ਼ਰਗੋਸ਼ ਨੂੰ ਵੇਖ ਕੇ ਕੜਕਿਆ, "ਤੂੰ ਐਨਾ ਪੱਛੜ ਕੇ ਕਿਉਂ ਆਇਆ ਏਂ? ਮੈਂ ਭੁੱਖ ਨਾਲ ਤੜਫ ਰਿਹਾ ਹਾਂ। ਤੂੰ ਹੈ ਵੀ ਨਿੱਕਾ ਜਿਹਾ। ਤੇਰੀ ਤਾਂ ਮੇਰੀ ਇੱਕ ਬੁਰਕੀ ਵੀ ਨਹੀਂ ਹੋਣੀ। ਮੈਂ ਫੇਰ ਅਗੇ ਵਾਂਗ ਆਪ ਆਪਣਾ ਭੋਜਨ ਲੱਭਣਾ ਅਰੰਭ ਕਰ ਦੇਣਾ ਹੈ। ਤੁਹਾਨੂੰ ਸਭ ਨੂੰ ਖਾ ਜਾਣਾ ਹੈ।"

ਖ਼ਰਗੋਸ਼ ਨੇ ਬੜੇ ਸਤਿਕਾਰ ਨਾਲ ਕਿਹਾ, "ਸਰਕਾਰ! ਗੁੱਸੇ ਵਿੱਚ ਨਾ ਆਓ। ਪਹਿਲਾਂ ਮੇਰੀ ਬੇਨਤੀ ਸੁਣੋ। ਮੇਰੇ ਜ਼ੁਮੇ ਆਪ ਜੀ ਨੂੰ ਇੱਕ ਖ਼ਰਗੋਸ਼ ਪਹੁੱਚਾਉਣ ਦਾ ਕੰਮ ਲਗਾ ਸੀ। ਮੈਂ ਆਪ ਜੀ ਲਈ ਬਹੁਤ ਮੋਟਾ ਸਾਰਾ ਖ਼ਰਗੋਸ਼ ਲਿਆ ਰਿਹਾ ਸਾਂ। ਰਾਹ ਵਿੱਚ ਇੱਕ ਹੋਰ ਸ਼ੇਰ ਨੇ ਸਾਨੂੰ ਘੇਰ ਲਿਆ। ਉਹ ਸ਼ੇਰ ਖ਼ਰਗੋਸ਼ ਨੂੰ ਫੜ ਕੇ ਡੂੰਘੀ ਖੱਡ ਵਿੱਚ ਲੈ ਗਿਆ।"

"ਮੇਰੇ ਟਾਕਰੇ ਵਿੱਚ ਹੋਰ ਸ਼ੇਰ ਕਿੱਥੋਂ ਆ ਗਿਆ। ਇਹ ਝੂਠ ਹੈ। ਜੇ ਹੈ, ਤਾਂ ਚੱਲ ਵਿਖਾ ਮੈਨੂੰ," ਸ਼ੇਰ ਕੜਕਿਆ।

ਸ਼ੇਰ ਨੂੰ ਖ਼ਰਗੋਸ਼ ਇੱਕ ਖੂਹ ਦੇ ਲਾਗੇ ਲੈ ਆਇਆ। "ਸਰਕਾਰ! ਉਹ ਇਸ ਖੱਡ ਵਿੱਚ ਥੱਲੇ ਹੈ। ਮੈਨੂੰ ਉਸ ਤੋਂ ਬਹੁਤ ਡਰ ਲਗਦਾ ਹੈ। ਮੈਨੂੰ ਵੇਖ ਕੇ ਉਸ ਨੇ ਮੈਨੂੰ ਵੀ ਫੜ ਕੇ ਖਾ ਜਾਣਾ ਹੈ। ਜੇ ਤੁਸੀਂ ਉਸ ਸ਼ੇਰ ਨੂੰ ਵੇਖਣਾ ਹੈ, ਤਾਂ ਮੈਨੂੰ ਆਪਣੇ ਪੰਜਿਆਂ ਵਿੱਚ ਲੈ ਲਵੋ, ਫੇਰ ਮੈਂ ਤੁਹਾਨੂੰ ਵਿਖਾਉਂਦਾ ਹਾਂ।"

ਸ਼ੇਰ ਮੰਨ ਗਿਆ। ਸ਼ੇਰ ਨੇ ਖ਼ਰਗੋਸ਼ ਨੂੰ ਆਪਣੇ ਪੰਜਿਆਂ ਵਿੱਚ ਫੜ ਕੇ ਖੂਹ ਵਿੱਚ ਵੇਖਿਆ ।



ਖੂਹ ਵਿੱਚ ਸ਼ੇਰ ਨੂੰ ਆਪਣਾ ਪ੍ਰਛਾਵਾਂ ਦਿੱਸਿਆ। ਇੱਕ ਸ਼ੇਰ ਖ਼ਰਗੋਸ਼ ਨੂੰ ਆਪਣੇ ਪੰਜਿਆਂ ਵਿੱਚ ਫੜ ਕੇ ਇਸ ਸ਼ੇਰ ਵਲ ਅੱਖਾਂ ਪਾੜ ਕੇ ਵੇਖ ਰਿਹਾ ਸੀ।

ਸ਼ੇਰ ਨੇ ਪ੍ਰਛਾਵੇਂ ਨੂੰ ਹੋਰ ਸ਼ੇਰ ਸਮਝ ਕੇ ਖ਼ਰਗੋਸ਼ ਨੂੰ ਛੱਡ ਦਿੱਤਾ ਤੇ ਖੂਹ ਦੇ ਸ਼ੇਰ ਕੋਲੋਂ ਆਪਣਾ ਸ਼ਿਕਾਰ ਖੋਹਣ ਲਈ ਖੂਹ ਵਿੱਚ ਛਾਲ ਮਾਰੀ। ਖੂਹ ਬਹੁਤ ਡੂੰਘਾ ਸੀ। ਸ਼ੇਰ ਡੁੱਬ ਕੇ ਮਰ ਗਿਆ ।

ਸਾਰੇ ਜਾਨਵਰਾਂ ਨੇ ਖ਼ਰਗੋਸ਼ ਦੀ ਅਕਲ ਦੀ ਪ੍ਰਸੰਸਾ ਕੀਤੀ ।

# ਅਭਿਆਸ

1. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ—**

| | |
|---|---|
| ਖ਼ਰਗੋਸ਼ | ਖ਼ਰਗੋਸ਼ਾਂ |
| ਜਾਨਵਰ | ........................ |
| ਸ਼ੇਰ | ........................ |
| ਤਰ | ........................ |
| ਖੂਹ | ........................ |

2. **ਦੱਸੋ—**

(1) ਜਾਨਵਰਾਂ ਨੇ ਆਪਣੇ ਬਚਾਅ ਲਈ ਕੀ ਫੈਸਲਾ ਕੀਤਾ ?

(2) ਖ਼ਰਗੋਸ਼ ਨੇ ਸ਼ੇਰ ਨੂੰ ਕੀ ਕਿਹਾ ?

(3) ਸ਼ੇਰ ਨੇ ਖੂਹ ਵਿੱਚ ਕੀ ਵੇਖਿਆ ?

(4) ਸ਼ੇਰ ਨੇ ਖੂਹ ਵਿੱਚ ਕਿਉਂ ਛਾਲ ਮਾਰੀ ?

(5) ਸ਼ੇਰ ਕਿਉਂ ਖੂਹ ਵਿੱਚ ਡੁੱਬ ਕੇ ਮਰ ਗਿਆ ?

3. **ਖ਼ਾਲੀ ਥਾਂ ਭਰੋ—**

(1) ਇੱਕ ......... ਸਾਰੇ ........... ਇੱਕਠੇ ਹੋਏ ।

(2) ਸਾਰੇ ਜਾਨਵਰ ਉਸ .........ਤਰਸ ............. ਉਸ .......... ਬਚਾਉਣ ......... ਢੰਗ ਲੱਭਣ ਲੱਗੇ।

(3) ਉਹ ਗੁੱਸੇ .............. ਲਾਲ ਪੀਲਾ ਹੋ ਰਿਹਾ ਸੀ।

(4) ਉਹ ਇਸ ਖੱਡ ........... ਥੱਲੇ ਹੈ।

(5) ਇੱਕ ਹੋਰ ਸ਼ੇਰ ........... ਨੂੰ ........... ਲਿਆ।

4. **ਬ੍ਰੈਕਟਾਂ ਵਿੱਚ ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਵਾਕ ਪੂਰੇ ਕਰੋ—**

(1) ਇੱਕ ਦਿਨ ਸਾਰੇ ਜਾਨਵਰ ............ ਹੋਏ । (ਇੱਕਠੇ, ਗੁੱਸੇ)

(2) ਸ਼ੇਰ ਕੋਲ ਮੈਨੂੰ .......... ਨੂੰ ਜਾਣ ਦਿਓ। (ਇੱਕਲੇ, ਖ਼ਾਲੀ)

(3) ਉਸ ਨੂੰ ਬਹੁਤ .............. ਲੱਗੀ ਹੋਈ ਸੀ। (ਪਿਆਸ, ਭੁੱਖ)

(4) ਉਸ ਨੇ ਮੈਨੂੰ ਵੀ ........... ਖਾ ਜਾਣਾ ਹੈ। (ਫੜ ਕੇ, ਚੁੱਕ ਕੇ)

(5) ਖੂਹ ਵਿੱਚ ਸ਼ੇਰ ਨੂੰ ਆਪਣਾ .......... ਦਿਸਿਆ। (ਪਰਛਾਵਾਂ, ਵੈਰੀ)



ਪਾਠ ਇੱਕਤੀਵਾਂ

# ਸਭ ਤੋਂ ਸਿੱਖ



ਆਓ! ਸਾਥੀਓ, ਕੁਝ ਸਿੱਖ।
ਨਵੀਂ ਗੱਲ ਕੋਈ ਸਿੱਖ।
ਚੰਗੀ ਗੱਲ ਕੋਈ ਸਿੱਖ।
ਜਿੱਥੋਂ ਲੱਭੇ ਉੱਥੋਂ ਸਿੱਖ।



ਫੁੱਲਾਂ ਤੋਂ ਹੱਸਾਉਣਾ ਸਿੱਖ।
ਮਹਿਕਣਾ ਤੇ ਮਹਿਕਾਉਣਾ ਸਿੱਖ।
ਦਿਲ ਕਿਸੇ ਦਾ ਪ੍ਰਚਾਉਣਾ ਸਿੱਖ।
ਕੰਮ ਕਿਸੇ ਦੇ ਆਉਣਾ ਸਿੱਖ।
ਆਓ! ਸਾਥੀਓ, ਕੁਝ ਸਿੱਖ।
ਚੰਗੀ ਗੱਲ ਕੋਈ ਸਿੱਖ।



ਨਦੀ ਤੋਂ ਚੱਲਦੇ ਰਹਿਣਾ ਸਿੱਖ।
ਪੱਥਰ ਵਾਂਗ ਟਿੱਕ ਬਹਿਣਾ ਸਿੱਖ।
ਦੀਪ ਵਾਂਗ ਲੋ ਕਰਨਾ ਸਿੱਖ।
ਕੀੜੀ ਤੋਂ ਕੰਮ ਕਰਨਾ ਸਿੱਖ।







ਆਓ ! ਮਿਤਰੋ, ਕੁਝ ਸਿੱਖੋ।
ਚੰਗੀ ਗੱਲ ਕੋਈ ਸਿੱਖੋ।



ਪੰਛੀਆਂ ਤੋਂ ਗਾਉਣਾ ਸਿੱਖੋ।
ਹਰ ਇੱਕ ਨੂੰ ਹੱਸਾਉਣਾ ਸਿੱਖੋ।
ਵੱਡਿਆਂ ਦੀ ਸੇਵ ਕਮਾਉਣਾ ਸਿੱਖੋ।
ਆਓ ! ਵੀਰੋ, ਕੁਝ ਸਿੱਖੋ।
ਨਵੀਂ ਗੱਲ ਕੋਈ ਸਿੱਖੋ।



ਚੰਗੀ ਗੱਲ ਕੋਈ ਸਿੱਖੋ।
ਜਿੱਥੋਂ ਲੱਭੇ ਉੱਥੋਂ ਸਿੱਖੋ।
ਆਓ ! ਵੀਰੋ, ਕੁਝ ਸਿੱਖੋ।
ਨਵੀਂ ਗਲ ਕੋਈ ਸਿੱਖੋ।
ਚੰਗੀ ਗੱਲ ਕੋਈ ਸਿੱਖੋ।
ਜਿੱਥੋਂ ਲੱਭੇ ਉੱਥੋਂ ਸਿੱਖੋ।

## ਅਭਿਆਸ

1. ਲਿਖੋ—
   ਮਹਿਕਾਉਣਾ, ਪੰਛੀਆਂ, ਨਿਵਾਉਣਾ।
2. ਦੱਸੋ—
   (1) ਦੀਪ ਤੋਂ ਕੀ ਸਿੱਖਿਆ ਮਿਲਦੀ ਹੈ ?
   (2) ਕੀੜੀ ਤੋਂ ਕੀ ਸਿੱਖਿਆ ਮਿਲਦੀ ਹੈ ?
   (3) ਪੰਛੀਆਂ ਤੋਂ ਕੀ ਸਿੱਖਿਆ ਮਿਲਦੀ ਹੈ ?
   (4) ਫੁੱਲਾਂ ਤੋਂ ਕੀ ਸਿੱਖਿਆ ਮਿਲਦੀ ਹੈ ?
3. ਖ਼ਾਲੀ ਥਾਂ ਭਰੋ—
   (1) ਨਦੀ ਤੋਂ ............ ਰਹਿਣਾ ਸਿੱਖੋ।
   (2) ਪੰਛੀਆਂ ਤੋਂ .......... ਸਿੱਖੋ।
   (3) ............ ਤੋਂ ਕੰਮ ਕਰਨਾ ਸਿੱਖੋ।
4. ਕਰੋ—
   ਸਾਰੀ ਕਵਿਤਾ ਜ਼ਬਾਨੀ ਯਾਦ ਕਰੋ।



ਪਾਠ ਬੱਤੀਵਾਂ

# ਅਸਲੀ ਮੰਦਰ

ਕਿਰਨਦੀਪ ਦੇ ਬਾਬਾ ਜੀ ਨੇ ਬਹੁਤ ਵਧੀਆ ਅੰਗੂਰਾਂ ਦੀ ਨਿੱਕੀ ਜੇਹੀ ਵੇਲ ਲਿਆ ਕੇ ਕੋਠੀ ਦੇ ਪਾਰਕ ਵਿੱਚ ਲਾਈ। ਉਨ੍ਹਾਂ ਨੇ ਆਪਣੇ ਪੋਤਰੇ ਨੂੰ ਕਿਹਾ, 'ਬੇਟਾ ਕਿਰਨਦੀਪ! ਤੂੰ ਸਵੇਰੇ ਉੱਠ ਕੇ ਨਿੱਤ ਇਸ ਵੇਲ ਨੂੰ ਪਾਣੀ ਪਾਇਆ ਕਰੀਂ। ਚੰਗੀ ਤਰ੍ਹਾਂ ਇਸ ਦੀ ਸੇਵਾ ਕਰੇਂਗਾ, ਤਾਂ ਹੀ ਇਸ ਨੂੰ ਬਹੁਤ ਵਧੀਆ ਅੰਗੂਰ ਲੱਗਣਗੇ।'

'ਬਾਬਾ ਜੀ! ਮੈਂ ਨਿੱਤ ਇਸ ਨੂੰ ਪਾਣੀ ਪਾਇਆ ਕਰਾਂਗਾ', ਕਿਰਨਦੀਪ ਨੇ ਬੜੇ ਸਤਿਕਾਰ ਨਾਲ ਉੱਤਰ ਦਿੱਤਾ।



ਕਿਰਨਦੀਪ ਨਿੱਤ ਸਵੇਰੇ ਉੱਠਦਾ ਸੀ। ਫੇਰ ਕਸਰਤ ਕਰਦਾ ਸੀ। ਕਸਰਤ ਕਰ ਕੇ ਇਹ ਕਹਿੰਦਾ ਹੋਇਆ ਵੇਲ ਨੂੰ ਪਾਣੀ ਪਾਉਂਦਾ ਸੀ, 'ਵਧ ਮੇਰੀ ਪਿਆਰੀ ਭੈਣ ਵਧ, ਛੇਤੀ ਛੇਤੀ ਵਧ।' ਕਿਰਨਦੀਪ ਨਿੱਤ ਵੇਲ ਨੂੰ ਪਾਣੀ ਪਾਉਂਦਾ ਸੀ। ਉਹ ਅੱਠਵੇਂ ਦਿਨ ਬੜੇ ਧਿਆਨ ਨਾਲ ਵੇਲ ਨੂੰ ਗੋਡੀ ਵੀ ਕਰਦਾ ਸੀ। ਜਦ ਗੋਡੀ ਕਰਦਾ ਸੀ ਤਾਂ ਇਉਂ ਗਾਉਂਦਾ ਸੀ, 'ਵਧਦੀ ਜਾ, ਵਧਦੀ ਜਾ, ਮਿੱਠੇ ਮਿੱਠੇ ਅੰਗੂਰ ਖੁਆ। ਚਿਰ ਨਾ ਲਾ, ਭੈਣੇ ਵਧਦੀ ਜਾ, ਵਧਦੀ ਜਾ।'

ਦੋ ਸਾਲ ਮਗਰੋਂ ਵੇਲ ਨੂੰ ਬੂਰ ਪੈ ਗਿਆ। ਬੂਰ ਤੋਂ ਨਿੱਕੇ ਨਿੱਕੇ ਹਰੇ

ਮੋਤੀਆਂ ਵਰਗੇ ਅੰਗੂਰ ਬਣ ਗਏ। ਅੰਗੂਰਾਂ ਨੂੰ ਵੇਖ ਕੇ ਕਿਰਨਦੀਪ ਬਹੁਤ ਖ਼ੁਸ਼ ਹੁੰਦਾ ਸੀ। ਪਿਆਰ ਨਾਲ ਪਾਣੀ ਵੀ ਪਾਉਂਦਾ ਸੀ। ਕਦੀ-ਕਦੀ ਪਾਣੀ ਦੀ ਥਾਂ ਕੱਚੀ ਲੱਸੀ ਵੀ ਪਾ ਦਿੰਦਾ ਸੀ। ਕਿਰਨਦੀਪ ਕੱਚੀ ਲੱਸੀ ਪਾਉਣ ਲੱਗਿਆਂ ਇਉਂ ਗਾਇਆ ਕਰਦਾ ਸੀ, 'ਪਿਆਰੀ ਭੈਣ! ਅੱਜ ਮੈਂ ਕੱਚੀ ਲੱਸੀ ਪੀਤੀ ਹੈ। ਇਸ ਲਈ ਤੂੰ ਵੀ ਕੱਚੀ ਲੱਸੀ ਪੀ ਲੈ। ਤੇਰੇ ਅੰਦਰ ਠੰਢ ਪੈ ਜਾਵੇਗੀ। ਤੇਰੇ ਅੰਗੂਰ ਮੋਟੇ ਤੇ ਮਿੱਠੇ ਹੋ ਜਾਣਗੇ।' ਕਿਰਨਦੀਪ ਨੇ ਅੰਗੂਰਾਂ ਨੂੰ ਜਾਨਵਰਾਂ ਤੇ ਪੰਛੀਆਂ ਤੋਂ ਬਚਾਉਣ ਲਈ ਅੰਗੂਰਾਂ ਦੇ ਗੁੱਛਿਆਂ ਦੇ ਦੁਆਲੇ ਬਹੁਤ ਸੋਹਣੀਆਂ ਮੱਲਮੱਲ ਦੀਆਂ ਗੁੱਥਲੀਆਂ ਪਾ ਦਿੱਤੀਆਂ। ਮੱਲਮੱਲ ਦਾ ਰੰਗ ਹਲਕਾ ਪੀਲਾ ਸੀ। ਪੀਲੇ ਰੰਗ ਦੀਆਂ ਗੁੱਥਲੀਆਂ ਬਹੁਤ ਪਿਆਰੀਆਂ ਲੱਗਦੀਆਂ ਸਨ।

ਅੰਗੂਰ ਮੋਟੇ ਹੁੰਦੇ ਗਏ। ਅੰਗੂਰ ਪੱਕਣ ਲੱਗ ਪਏ। ਉਹ ਮੋਤੀਆਂ ਵਾਂਗ ਲਿਸ਼ਕਣ ਲੱਗ ਪਏ। ਦੂਜੇ, ਚੌਥੇ ਦਿਨ ਕਿਰਨਦੀਪ ਗੁੱਥਲੀਆਂ ਨੂੰ ਖੋਲ੍ਹ ਕੇ ਵੇਖਦਾ ਸੀ। ਕਿਰਨਦੀਪ ਨੇ ਇੱਕ ਦਿਨ ਗੁੱਥਲੀ ਨੂੰ ਖੋਲ੍ਹ ਕੇ ਵੇਖਿਆ। ਅੰਗੂਰਾਂ ਦਾ ਇੱਕ ਗੁੱਛਾ ਪੱਕ ਗਿਆ ਸੀ। ਅੰਗੂਰ ਲਿਸ਼ਕਾਂ ਮਾਰ ਰਹੇ ਸਨ। ਅੰਗੂਰਾਂ ਦੀ ਚਮਕ ਤੋਂ ਪਤਾ ਲੱਗਦਾ ਸੀ ਕਿ ਅੰਗੂਰ ਚੰਗੀ ਤਰ੍ਹਾਂ ਪੱਕ ਗਏ ਹਨ। ਉਹ ਮਿੱਠੇ ਰਸ ਨਾਲ ਭਰੇ ਹੋਏ ਹਨ।

ਕਿਰਨਦੀਪ ਨੇ ਆਪਣੀ ਮਾਤਾ ਜੀ ਨੂੰ ਪੱਕੇ ਗੁੱਛੇ ਬਾਬਤ ਦੱਸਿਆ। ਕਿਰਨਦੀਪ ਦੀ ਮਾਤਾ ਆਪ ਵੇਖਣ ਆਈ। ਉਹ ਪੱਕੇ ਗੁੱਛੇ ਨੂੰ ਵੇਖ ਕੇ ਬਹੁਤ ਖ਼ੁਸ਼ ਹੋਈ। ਮਾਤਾ ਨੇ ਬੜੀ ਸਾਵਧਾਨੀ ਨਾਲ ਅੰਗੂਰਾਂ ਦਾ ਗੁੱਛਾ ਕੱਟਿਆ। ਇੱਕ ਵੀ ਪੱਕਾ ਅੰਗੂਰ ਡਿੱਗਣ ਨਾ ਦਿੱਤਾ। ਗੁੱਛਾ ਪਲੇਟ ਵਿੱਚ ਪਿਆ ਇਉਂ ਲੱਗਦਾ ਸੀ, ਜਿਵੇਂ ਹਲਕੇ ਪੀਲੇ ਰੰਗ ਦੇ ਹੀਰਿਆਂ ਦਾ ਗੁੱਛਾ ਹੋਵੇ।

ਕਿਰਨਦੀਪ ਨੇ ਉੱਚੀ ਆਵਾਜ਼ ਵਿੱਚ ਕਿਹਾ, 'ਪਿਤਾ ਜੀ! ਆਓ ਵੇਖੋ ਅੰਗੂਰਾਂ ਦਾ ਗੁੱਛਾ।' ਕਿਰਨਦੀਪ ਦੇ ਪਿਤਾ ਜੀ, ਵੱਡਾ ਭਰਾ ਅਤੇ ਨਿੱਕੀ ਭੈਣ ਸਭ ਪਾਰਕ ਵਿੱਚ ਆ ਗਏ। ਕਿਰਨਦੀਪ ਦੇ ਬਾਬਾ ਜੀ ਪਿੰਡ ਗਏ ਹੋਏ ਸਨ।

ਇਉਂ ਜਾਪਦਾ ਸੀ ਜਿਵੇਂ ਵੇਲ ਵੀ ਆਪਣੇ ਇਸ ਪਹਿਲੇ ਗੁੱਛੇ ਨੂੰ ਵੇਖ ਕੇ ਬਹੁਤ ਖ਼ੁਸ਼ ਹੋ ਰਹੀ ਸੀ, ਜਿਵੇਂ ਮਾਂ ਆਪਣੇ ਬੱਚੇ ਨੂੰ ਵੇਖ ਕੇ ਖ਼ੁਸ਼ ਹੋਇਆ ਕਰਦੀ ਹੈ। ਕਿਰਨਦੀਪ ਤੇ ਬਾਕੀਆਂ ਨੇ ਇਉਂ ਮਹਿਸੂਸ ਕੀਤਾ

ਜਿਵੇਂ ਵੇਲ ਵਿੱਚੋਂ ਆਵਾਜ਼ ਆ ਰਹੀ ਹੋਵੇ "ਮੇਰੇ ਮਾਲਕੋ ਇਹ ਪਹਿਲਾ ਗੁੱਛਾ ਮੰਦਰ ਚੜ੍ਹਾਉਣਾ। ਦੂਜੇ ਗੁੱਛਿਆਂ ਦੇ ਅੰਗੂਰ ਤੁਸੀਂ ਆਪ ਖਾਣੇ।" ਸਭ ਨੂੰ ਵੇਲ ਦੀ ਇਹ ਸਲਾਹ ਬਹੁਤ ਪਿਆਰੀ ਲੱਗੀ ।

ਕਿਰਨਦੀਪ ਦਾ ਵੱਡਾ ਭਰਾ ਕਹਿਣ ਲੱਗਾ, 'ਆਪਾਂ ਇਹ ਗੁੱਛਾ ਗੁਰਦੁਆਰੇ ਚੜ੍ਹਾਈਏ।' ਪਿਤਾ ਨੇ ਕਿਹਾ, 'ਇਹ ਗੁੱਛਾ ਮੰਦਰ ਚੜ੍ਹਾਈਏ।' ਮਾਤਾ ਜੀ ਕਹਿਣ ਲੱਗੇ, 'ਆਪਾਂ ਇਹ ਗੁੱਛਾ 'ਬਾਬੇ ਅਟੱਲ' ਚੜ੍ਹਾਈਏ।' ਨਿੱਕੀ ਭੈਣ ਕਹਿਣ ਲੱਗੀ, 'ਆਪਾਂ ਇਸ ਗੁੱਛੇ ਦੇ ਅੰਗੂਰ ਆਪਣੇ ਮਹੱਲੇ ਦੇ ਬੱਚਿਆਂ ਵਿੱਚ ਵੰਡ ਦੇਈਏ।'

ਕਿਰਨਦੀਪ ਚੁੱਪ ਕਰ ਕੇ ਵੇਲ ਵੱਲ ਤੇ ਅੰਗੂਰਾਂ ਦੇ ਗੁੱਛੇ ਵੱਲ ਵੇਖੀ ਜਾ ਰਿਹਾ ਸੀ। ਕਿਰਨਦੀਪ ਦੇ ਪਿਤਾ ਨੇ ਪੁੱਛਿਆ, " ਕਿਰਨਦੀਪ ਕਾਕਾ ! ਤੂੰ ਇਹ ਵੇਲ ਪਾਲੀ ਏ। ਤੇਰੀ ਮਿਹਨਤ ਨਾਲ ਇਸ ਵੇਲ ਨੂੰ ਐਨੇ ਚੰਗੇ ਅੰਗੂਰ ਲੱਗੇ ਹਨ। ਤੂੰ ਦੱਸ ਆਪਾਂ ਇਹ ਪਹਿਲਾ ਗੁੱਛਾ ਮੰਦਰ ਚੜ੍ਹਾਈਏ ਜਾਂ ਗੁਰਦੁਆਰੇ?"

ਕਿਰਨਦੀਪ ਪਹਿਲਾਂ ਕਿੰਨਾ ਚਿਰ ਚੁੱਪ ਰਿਹਾ, ਫੇਰ ਬੜੇ ਪਿਆਰ ਨਾਲ ਕਹਿਣ ਲੱਗਾ, 'ਪਿਤਾ ਜੀ ! ਆਪਾਂ ਇਹ ਪਹਿਲਾ ਗੁੱਛਾ 'ਅਸਲੀ ਮੰਦਰ' ਚੜ੍ਹਾਈਏ।'

ਮਾਤਾ ਕਹਿਣ ਲੱਗੀ, 'ਕਿਰਨਦੀਪ, ਅਸਲੀ ਮੰਦਰ ਕਿਹੜਾ ਹੈ?'

ਕਿਰਨਦੀਪ ਬਹੁਤ ਝੱਕਦਾ ਝੱਕਦਾ ਬੋਲਿਆ, 'ਅਸਲੀ ਮੰਦਰ ਬਾਬਾ ਜੀ ਹਨ। ਆਪਾਂ ਪਿੰਡ ਜਾ ਕੇ ਇਹ ਗੁੱਛਾ ਬਾਬਾ ਜੀ ਨੂੰ ਭੇਟ ਕਰੀਏ।'

ਸਾਰੇ ਇਹ ਸੁਣ ਕੇ ਹੈਰਾਨ ਵੀ ਹੋਏ ਤੇ ਖ਼ੁਸ਼ ਵੀ ਬਹੁਤ ਹੋਏ। ਸਭ ਨੇ ਕਿਰਨਦੀਪ ਦੀ ਗੱਲ ਮੰਨ ਲਈ।

ਕਿਰਨਦੀਪ ਨੇ ਅੰਗੂਰਾਂ ਦੇ ਗੁੱਛੇ ਵਾਲੀ ਪਲੇਟ ਆਪਣੇ ਬਾਬਾ ਜੀ ਦੇ ਚਰਨਾਂ ਵਿੱਚ ਰੱਖ ਕੇ ਸਤਿਕਾਰ ਨਾਲ ਕਿਹਾ, 'ਲਓ ਬਾਬਾ ਜੀ ਆਪਣੀ ਲਾਈ ਹੋਈ ਵੇਲ ਦਾ ਪਹਿਲਾ ਗੁੱਛਾ।'

ਕਿਰਨਦੀਪ ਦੇ ਬਾਬੇ ਨੇ ਕਿਰਨਦੀਪ ਨੂੰ ਥਾਪੀ ਦੇ ਕੇ ਪਲੇਟ ਲੈ ਲਈ। ਉਨ੍ਹਾਂ ਨੇ ਥੋੜ੍ਹੇ ਜਿਹੇ ਅੰਗੂਰ ਲੈ ਕੇ ਬਾਕੀ ਅੰਗੂਰ ਸਭ ਨੂੰ ਵੰਡ ਦਿੱਤੇ।

ਕਿਰਨਦੀਪ ਦੇ ਬਾਬਾ ਜੀ ਨੇ ਕਿਰਨਦੀਪ ਨੂੰ ਬੜੇ ਪਿਆਰ ਨਾਲ ਆਪਣੇ ਕਲਾਵੇ ਵਿੱਚ ਲੈ ਕੇ ਕਿਹਾ, "ਬੇਟਾ ! ਤੂੰ ਅਸਲੀ ਮੰਦਰ ਨੂੰ ਸਮਝਦਾ

ਹੈਂ। ਤੂੰ ਹੀ ਅਸਲੀ ਮੰਦਰ ਦਾ ਪੁਜਾਰੀ ਏਂ। ਜੇ ਤੇਰੀ ਇਹ ਸਿੱਖਿਆ ਸਾਰੇ ਬੱਚੇ ਲੈ ਲੈਣ ਤਾਂ ਹਰ ਘਰ ਸਵਰਗ ਬਣ ਜਾਵੇ।"

## ਅਭਿਆਸ

1. **ਦਿੱਤੇ ਉਦਾਹਰਣ ਵਾਂਗ ਬਾਕੀ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ—**

ਅੰਗੂਰ ਅੰਗੂਰਾਂ
ਪਲੇਟ ......................
ਮੰਦਰ ......................
ਚਰਨ ......................
ਵੇਲ ......................

2. **ਦੱਸੋ—**

(1) ਅੰਗੂਰਾਂ ਦੀ ਵੇਲ ਕਿਸ ਨੇ ਲਾਈ ਸੀ ?
(2) ਅੰਗੂਰਾਂ ਦੀ ਵੇਲ ਨੂੰ ਪਾਣੀ ਕੌਣ ਪਾਉਂਦਾ ਸੀ ?
(3) ਤੋਤਿਆਂ, ਚਿੜੀਆਂ ਅਤੇ ਭੂੰਡਾਂ ਤੋਂ ਅੰਗੂਰਾਂ ਨੂੰ ਬਚਾਉਣ ਲਈ ਕਿਰਨਦੀਪ ਨੇ ਕੀ ਕੀਤਾ ?
(4) ਪਹਿਲਾ ਅੰਗੂਰਾਂ ਦਾ ਗੁੱਛਾ ਕਿਸ ਨੇ ਤੋੜਿਆ ਸੀ ?
(5) ਨਿੱਕੀ ਭੈਣ ਨੇ ਅੰਗੂਰਾਂ ਦਾ ਗੁੱਛਾ ਕਿੱਥੇ ਚੜ੍ਹਾਉਣ ਲਈ ਕਿਹਾ ?
(6) ਕਿਰਨਦੀਪ ਅਨੁਸਾਰ ਅਸਲੀ ਮੰਦਰ ਕਿਹੜਾ ਸੀ ?

3. **ਖ਼ਾਲੀ ਥਾਂ ਭਰੋ ਤੇ ਵਾਕ ਪੂਰੇ ਕਰੋ—**

(1) ਬੂਰ ਤੋਂ ਨਿੱਕੇ ਨਿੱਕੇ ਹਰੇ ................ ਬਣ ਗਏ ।
(2) ਅੰਗੂਰਾਂ ਦੀ ਚਮਕ ਤੋਂ ਪਤਾ ਲਗਦਾ ਸੀ ਕਿ ..............।
(3) ਗੁੱਛਾ ਪਲੇਟ ਵਿੱਚ ਪਿਆ ਇਉਂ ਲੱਗਦਾ ਸੀ ਜਿਵੇਂ ..............।

4. **ਬ੍ਰੈਕਟਾਂ ਵਿੱਚੋਂ ਯੋਗ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ—**

(1) ਮੈਂ ਨਿੱਤ ਇਸ ਨੂੰ ........ ਪਾਇਆ ਕਰਾਂਗਾ। (ਪਾਣੀ, ਕੱਚੀ ਲੱਸੀ)
(2) ਅੰਗੂਰ .......... ਹੁੰਦੇ ਗਏ। (ਮੋਟੇ, ਲਾਲ)
(3) ਵੇਲ ਦੀ ਇਹ ......... ਬਹੁਤ ਪਿਆਰੀ ਸੀ। (ਸਿੱਖਿਆ, ਸਲਾਹ)
(4) ਇਹ ਗੁੱਛਾ ............. ਨੂੰ ਭੇਟ ਕਰੀਏ । (ਬਾਬਾ ਜੀ, ਦਾਦੀ ਜੀ)

5. **ਲਿਖੋ—**

ਇਸ ਕਹਾਣੀ ਤੋਂ ਕੀ ਸਿੱਖਿਆ ਮਿਲਦੀ ਹੈ?



# ਅਰਥਾਵਲੀ

## 1. ਮੇਰਾ ਪੰਜਾਬ

ਭੰਡਾਰਾ – ਅਨਾਜ ਰੱਖਣ ਦੀ ਥਾਂ
ਹੁਲਾਰਾ – ਖ਼ੁਸ਼ੀ ਦਾ ਝੋਕਾ
ਲਹਿਰਾਂ – ਮੌਜ, ਬਹਾਰ

## 2. ਮਿਹਨਤ ਦਾ ਫਲ

ਅਚਾਨਕ – ਅਚਨਚੇਤ
ਉਤਾਰਦਿਆਂ – ਵਾਪਸ ਕਰਦਿਆਂ
ਚੱਕ – ਲੱਕੜ ਦਾ ਗੋਲ ਚੱਕਰ
ਬਜ਼ੁਰਗ – ਵਡੇਰੀ ਉਮਰ ਦਾ ਆਦਮੀ

## 3. ਕਿਤਾਬਾਂ ਦੀ ਦੁਕਾਨ

ਕੈਲੰਡਰ – ਤਾਰੀਖ਼ ਦੇਖਣ ਵਾਲਾ
ਸੁੰਦਰ – ਸੋਹਣਾ
ਲ਼ਫ਼ਾਫ਼ਾ – ਕਾਗ਼ਜ ਦਾ ਬਣਿਆ ਥੈਲਾ
ਕਾਹਲੀ ਕਾਹਲੀ – ਜਲਦੀ ਜਲਦੀ

## 4. ਇਸ਼ਾਰਿਆਂ ਦੀ ਬੋਲੀ

ਤੱਖ਼ਤ – ਬਾਦਸ਼ਾਹ ਦੀ ਗੱਦੀ
ਦੁਆਲੇ – ਆਸੇ ਪਾਸੇ
ਦਰਬਾਰੀ – ਰਾਜੇ ਦੇ ਦਰਬਾਰ ਦਾ ਕਰਮਚਾਰੀ
ਏਲਚੀ – ਰਾਜਦੂਤ
ਚੱਕਰ – ਗੋਲ ਦਾਇਰਾ
ਅਰਥ – ਭਾਵ
ਘੇਰਨਾ – ਚਾਰੇ ਪਾਸੇ ਤੋਂ ਕਾਬੂ ਕਰਨਾ
ਚੱਬ ਜਾਣਗੇ – ਖਾ ਜਾਣਗੇ

## 5. ਮਾਈਕ

ਕਿਲੋਮੀਟਰ – ਦੂਰੀ ਮਾਪਣ ਦਾ ਪੈਮਾਨਾ
ਮਾਈਕਰੋਫੋਨ – ਆਵਾਜ਼ ਨੂੰ ਦੂਰ ਤੱਕ ਲੈ ਜਾਣ ਵਾਲਾ ਯੰਤਰ
ਗੁਣਵਾਨ – ਗੁਣਾਂ ਵਾਲਾ
ਸਮਾਗਮ – ਇੱਕਠ ਕਰਨਾ
ਭਾਸ਼ਨ – ਇੱਕਠ ਦੇ ਸਾਹਮਣੇ ਬੋਲਣਾ
ਸੇਵ ਕਮਾਈਏ – ਸੇਵਾ ਕਰਨੀ
ਜਾਨ ਘੁਮਾਈਏ – ਆਪਾ ਵਾਰਨਾ

## 6. ਚੱਲ ਮੇਰੇ ਸਾਈਕਲ ਚੱਲ

ਬਾਗ਼ੀਂ – ਬਾਗਾਂ ਵਿੱਚ
ਲਿਆਈਏ – ਲਿਆਉਣਾ
ਸੁਆਰ – ਸਾਫ਼ ਸੁਥਰਾ
ਨਿਖਾਰ – ਅੰਗ ਅੰਗ ਨੂੰ ਚਮਕਾਉਣਾ
ਕੇਸ ਵਹਾ – ਵਾਲ ਸਾਫ਼ ਕਰਨੇ

## 7. ਸੜਕ ਤੇ ਚੱਲਣਾ

ਮੱਡਗਾਰਡ – ਪਹੀਏ ਨੂੰ ਢੱਕਣ ਵਾਲਾ ਭਾਵ ਮਿੱਟੀ ਨੂੰ ਰੋਕਣ ਵਾਲਾ
ਚੌਕ, ਚੁਰੱਸਤਾ – ਜਿਥੇ ਚਾਰ ਰਸਤੇ ਮਿਲਣ, ਭਾਵ ਚੁਰਾਹਾ

## 8. ਬਾਲ ਮੇਲਾ

ਭਾਂਤ – ਵਾਂਗ, ਕਿਸਮ
ਟਿਊਬਾਂ – ਰੱਬੜ ਦੀਆਂ ਨਾਲੀਆਂ
ਬੇੜੀ – ਕਿਸ਼ਤੀ
ਭੁਕਾਨਾ – ਗੁਬਾਰਾ

## 9. ਰੇਡੀਓ ਸਟੇਸ਼ਨ

ਭਾਸ਼ਨ – ਇੱਕਠ ਸਾਹਮਣੇ ਬੋਲਣਾ
ਚਾਨਣ – ਰੌਸ਼ਨੀ
ਦਿਹਾਤੀ – ਪੇਂਡੂ
ਪਾਤਰ – ਡਰਾਮੇ ਵਿੱਚ ਕੰਮ ਕਰਨ ਵਾਲੇ
ਕਰਮਚਾਰੀ—ਦਫ਼ਤਰ ਵਿੱਚ ਕੰਮ ਕਰਨ ਵਾਲਾ
ਢਾਂਗਾ – ਲੰਬਾ ਬਾਂਸ

## 10. ਬੱਸ ਸਟੈਂਡ

ਬੱਸ ਸਟੈਂਡ – ਬੱਸ ਅੱਡਾ
ਲੋਕਲ ਬੱਸਾਂ – ਸ਼ਹਿਰ ਵਿੱਚ ਹੀ ਚੱਲਣ ਵਾਲੀਆਂ ਬੱਸਾਂ
ਨੀਯਤ ਥਾਵਾਂ – ਖ਼ਾਸ ਥਾਂਵਾਂ
ਕੰਨਡੈਕਟਰ – ਬੱਸ ਵਿੱਚ ਟਿੱਕਟ ਦੇਣ ਵਾਲਾ
ਅੱਡਾ – ਜਿੱਥੇ ਬੱਸਾਂ ਖੜੀਆਂ ਹੋਣ

ਸਾਈਕਲ ਸ਼ੈੱਡ - ਜਿੱਥੇ ਸਾਈਕਲ ਰੱਖੀ ਜਾਂਦੀ ਹੈ

## 11. ਅੱਜ ਛੁੱਟੀ ਹੈ

ਘੜਿਆਲ - ਵੱਡੀ ਘੰਟੀ
ਸਰਦਾਰ - ਮੋਹਰੀ
ਲੁੱਡੀਆਂ -ਟਪੋਸੀਆਂ
ਮਨ ਪਰਚਾਵਾਂਗੇ - ਖ਼ੁਸ਼ੀਆਂ ਮਨਾਵਾਂਗੇ

## 12. ਕਿਸੇ ਲਈ ਜਿਉਣਾ

ਕੱਦ ਕੁ - ਕਦੋਂ ਤਕ
ਬਜ਼ੁਰਗਾਂ - ਵੱਡੇ ਵਡੇਰਿਆਂ
ਮਹਾਨ - ਵੱਡਾ
ਪਹਿਲਾ ਧਰਮ - ਪਹਿਲਾ ਫ਼ਰਜ਼
ਕਰਤੱਵ - ਫ਼ਰਜ਼
ਪੱਲੇ ਬੰਨ੍ਹ - ਪੱਕੀ ਤਰ੍ਹਾਂ ਯਾਦ ਕਰਨਾ

## 13. ਰੱਸੀ ਟੱਪਣਾ

ਗੇੜ - ਉਪਰ ਥੱਲੇ
ਸੁਰਤਾਲ - ਮੇਲ
ਮੁਕਾਬਲਾ - ਟਾਕਰਾ
ਥਿੜਕਦੇ - ਡੋਲਦੇ
ਢਿਲੀਆਂ - ਸੁਸਤ

## 14. ਸਕੂਲ ਮੇਰਾ ਮੰਦਰ

ਪ੍ਰਿੰਸੀਪਲ - ਮੁੱਖ ਅਧਿਆਪਕ
ਅਧਿਆਪਕ - ਬੱਚਿਆਂ ਨੂੰ ਪੜ੍ਹਾਉਣ ਵਾਲਾ
ਗਾਲ੍ਹਾਂ - ਬੁਰਾ ਭਲਾ
ਭੰਡਣਾ - ਬੁਰਾਈ ਕਰਨੀ
ਸਤਿਕਾਰ - ਆਦਰ
ਮੰਦਰ ਬਰਾਬਰ - ਪੂਜਣ ਯੋਗ
ਨਿਰਾਦਰ -ਬੇਇਜ਼ਤੀ
ਮੰਦਾ - ਬੁਰਾ ਭਲਾ
ਵਰਜਿਆ - ਮੰਨ੍ਹਾ ਕੀਤਾ

## 15. ਦੁਸਹਿਰਾ

ਬਨਵਾਸ - ਜੰਗਲਾਂ ਵਿੱਚ ਰਹਿਣਾ
ਕੁਟੀਆ - ਝੌਂਪੜੀ
ਭੇਸ ਵਟਾ ਕੇ - ਸ਼ਕਲ ਬਦਲ ਕੇ
ਮੂਰਖਤਾ - ਗਲਤ ਕੰਮ ਕਰਨਾ

## 16. ਰਾਤ ਹੈ ਆ ਰਹੀ

ਮੁਕ - ਖਤਮ
ਅਨ੍ਹੇਰਾ - ਰਾਤ ਪੈ ਰਹੀ ਹੈ।
ਆਲਣਿਆਂ - ਪੰਛੀਆਂ ਦੇ ਘਰ
ਸੁਆਣੀਆਂ - ਘਰਾਂ ਵਿੱਚ ਇਸਤਰੀਆਂ

## 17. ਸਾਥੀਆਂ ਦਾ ਦਰਦੀ

ਮਿੱਤਰ - ਦੋਸਤ
ਕੀਮਤੀ - ਮਹਿੰਗਾ
ਨਦੀ - ਦਰਿਆ
ਖ਼ਾਤਰ - ਲਈ

## 18. ਅੱਜ ਮੈਂ ਝੰਡਾ ਲਹਿਰਾਉਣਾ ਹੈ

ਰੇਸ਼ਮੀ - ਰੇਸ਼ਮ ਦਾ ਕੱਪੜਾ
ਬੈਜ - ਖ਼ਾਸ ਕਿਸਮ ਦਾ ਨਿਸ਼ਾਨ
ਅਭਿਆਸ - ਬਾਰ ਬਾਰ ਕਰਨਾ

## 19. ਚਿੜੀ-ਛਿੱਕਾ

ਗਰਾਊਂਡ - ਖੇਡ ਦਾ ਮੈਦਾਨ
ਜਾਲ - ਰੱਸੀ ਜਾਂ ਕਿਸੇ ਹੋਰ ਚੀਜ਼ ਦਾ ਬੁਣਿਆ
ਜਰਸੀਆਂ - ਖਿਡਾਰੀਆਂ ਦੀਆਂ ਖੇਡਣ ਸਮੇਂ ਪਾਉਣ ਵਾਲੀਆਂ ਬੁਨੈਣਾਂ
ਬੈਡਮਿੰਟਨ - ਚਿੜੀ ਛਿੱਕਾ
ਆਰੰਭ - ਸ਼ੁਰੂ ਕਰਨਾ
ਸਰਵਿਸ - ਪਹਿਲੀ ਚਾਲ

## 20. ਕੁਹਾੜੇ ਦਾ ਦਲੀਆ

ਫ਼ੌਜੀ - ਫ਼ੌਜ ਦਾ ਸਿਪਾਹੀ
ਲਾਗੇ - ਨੇੜੇ ਹੀ
ਕਾਹਲੀ - ਜਲਦੀ
ਅਪੜਿਆ - ਪੁੱਜਾ
ਦੱਸਤਾ - ਹੱਥੀ
ਕੁਹਾੜਾ - ਲੱਕੜਾਂ ਕੱਟਣ ਵਾਲਾ ਹਥਿਆਰ

## 21. ਤਾਰੇ

ਝਿਲਮਿਲ - ਟਿਮ ਟਿਮਾਉਣਾ
ਲਿਸ਼ਕਾਰੇ - ਚਮਕਦੇ

ਹੁੰਗਾਰੇ - ਹਾਮੀ ਭਰਨੀ
ਬਲਿਹਾਰੇ - ਕੁਰਬਾਨ
ਖਿਲਾਰੇ - ਖਿੰਡਰੇ

## 22. ਵਰਖਾ ਰੁੱਤ

ਘਟਾਵਾਂ -ਕਾਲੇ ਬੱਦਲ
ਸੰਘਣੇ -ਘਣੇ
ਸੌਣ - ਸਾਵਨ
ਵਰਖਾ - ਮੀਂਹ

## 23. ਚੰਗਾ ਬੱਚਾ

ਬਜ਼ੁਰਗ - ਵੱਡੇਰੀ ਉਮਰ ਵਾਲਾ
ਮਲੋਮਲੀ - ਜਬਰੀ
ਸ਼ੈਲਫ - ਸਮਾਨ ਰੱਖਣ ਦੀ ਥਾਂ
ਮਿਠਾਸ - ਮਿੱਠਾ
ਹਲੀਮੀ - ਨਿਮਰਤਾ
ਸ਼ੋਭਾ- ਉਸਤੱਤ
ਆਸ਼ਾ - ਉਮੀਦ
ਪ੍ਰਭਾਵਤ - ਅਸਰਦਾਰ

## 24. ਨਕਲ ਨਹੀਂ ਮਾਰਨੀ

ਇੰਸਪੈਕਟਰ - ਸਕੂਲ ਦੀ ਪੜਤਾਲ ਕਰਨ ਵਾਲਾ ਅਫਸਰ
ਸਾਫ ਸੁਥਰੇ - ਸੋਹਣੇ ਬਣ ਕੇ
ਅਭਿਆਸ - ਦੋਹਰਾਈ
ਪ੍ਰੀਖਿਆ - ਇਮਤਿਹਾਨ

## 25. ਕੌਣ ਸਿਆਣਾ ?

ਹੰਕਾਰੀ - ਹੰਕਾਰ ਕਰਨ ਵਾਲਾ
ਲਾਲਚੀ - ਲਾਲਚ ਕਰਨ ਵਾਲਾ
ਹਿੰਮਤ - ਹੌਂਸਲਾ
ਕਾਮਾਂ - ਖੇਤਾਂ ਵਿੱਚ ਕੰਮ ਕਰਨ ਵਾਲਾ
ਝੱਟਪੱਟ - ਜਲਦੀ ਨਾਲ
ਇਕਾਂਤ - ਨਵੇਕਲੀ ਥਾਂ
ਉਤਾਵਲਾ - ਕਾਹਲਾ

## 26. ਕਲਮ

ਬਲਿਹਾਰੀ - ਕੁਰਬਾਨ
ਲਿਫਦੀ - ਝੁਕਦੀ

## 27. ਬੰਸਰੀ ਵਾਲਾ

ਕਰਮਚਾਰੀ - ਦਫ਼ਤਰ ਵਿੱਚ ਕੰਮ ਕਰਨ ਵਾਲਾ
ਆਰੰਭੀ - ਸ਼ੁਰੂ ਕੀਤੀ

## 28. ਦੁੱਧ ਦੀਆਂ ਬੋਤਲਾਂ

ਵਲਟੋਹੀ - ਪਿੱਤਲ ਦਾ ਛੋਟਾ ਘੜਾ
ਕੜ੍ਹਦਾ - ਗਰਮ ਹੁੰਦਾ ਰਹਿੰਦਾ
ਸ਼ੀਘਰ - ਜਲਦੀ
ਪਚਦਾ - ਹਜ਼ਮ

## 29. ਉਪਕਾਰੀ ਬਾਲਕ

ਕਿਲੋਮੀਟਰ - ਦੂਰੀ ਮਾਪਣ ਦਾ ਪੈਮਾਨਾ
ਰਾਹੀ - ਰਾਹ ਤੇ ਚਲਣ ਵਾਲਾ
ਚਪਣੀ - ਭਾਂਡੇ ਦਾ ਮਿੱਟੀ ਦਾ ਢੱਕਣਾ
ਸਤਿਕਾਰ - ਆਦਰ

## 30. ਸਿਆਣਾ ਖ਼ਰਗੋਸ਼

ਪ੍ਰਚਾਇਆ - ਮਨ ਬਹਿਲਾਉਣਾ
ਘੁਰਨੇ - ਜਾਨਵਰਾਂ ਦੇ ਘਰ
ਪਛੜ ਕੇ - ਦੇਰ ਨਾਲ
ਬੁਰਕੀ - ਗਰਾਹੀ
ਟਾਕਰਾ - ਸਾਹਮਣਾ

## 31. ਸਭ ਤੋਂ ਸਿੱਖੋ

ਮਹਿਕਣਾ - ਖ਼ੁਸ਼ ਹੋਣਾ
ਮਹਿਕਾਉਣਾ - ਕਿਸੇ ਨੂੰ ਖ਼ੁਸ਼ ਕਰਨਾ
ਪ੍ਰਚਾਉਣਾ - ਮਨ ਬਹਿਲਾਉਣਾ

## 32. ਅਸਲੀ ਮੰਦਰ

ਪਾਰਕ - ਕੋਠੀ ਦਾ ਅੱਗਲਾ ਬਗੀਚਾ ਜਾਂ ਕੋਠੀ ਦੇ ਅੱਗੇ ਬੈਠਣ ਲਈ ਥਾਂ
ਲਿਸ਼ਕਣ - ਚਮਕਣ
ਮਹਿਸੂਸ - ਅਨੁਭਵ
ਝੱਕਦਾ ਝੱਕਦਾ - ਡਰਦਾ ਡਰਦਾ
ਪੁਜਾਰੀ - ਮੰਦਰ ਦੀ ਸੰਭਾਲ ਕਰਨ ਵਾਲਾ ਤੇ ਮੰਦਰ ਨੂੰ ਪੂਜਣ ਵਾਲਾ

